ਗਿਆਨ-ਵਿਗਿਆਨ ਅਤੇ ਸੱਚ ਦੀ ਅਵਾਜ਼

# ਤਰਕਸ਼ੀਲ

ਮਾਰਚ-ਅਪ੍ਰੈਲ 2004



10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



### ਭਗਤ ਸਿੰਘ

ਮੇਰੇ ਦਾਦੇ ਦੇ ਜਨਮ ਵੇਲੇ ਤੂੰ ਬਾਰ੍ਹਾਂ ਵਰ੍ਹਿਆਂ ਦਾ ਸੀ
ਸ਼ਹੀਦੀ ਖੂਨ ਨਾਲ ਭਿੱਜੀ
ਜਲ੍ਹਿਆਂ ਵਾਲੇ ਬਾਗ ਦੀ ਮਿੱਟੀ ਨਮਸਕਾਰਦਾ

ਦਾਦਾ ਬਾਰ੍ਹਾਂ ਵਰ੍ਹਿਆਂ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ
ਤੇਰਾ ਸ਼ਹੀਦੀ ਵੇਲਾ ਸੀ
ਦਾਦਾ ਗੱਭਰੂ ਹੋਇਆ ਤਾਂ ਵੀ ਤੂੰ
24 ਸਾਲਾ ਭਰ ਜਵਾਨ ਗੱਭਰੂ ਸੀ
ਮੇਰੇ ਪਿਤਾ ਦੇ ਗੱਭਰੂ ਹੋਣ ਵੇਲੇ ਵੀ
ਤੂੰ 24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 24 ਸਾਲ ਦਾ ਹੋਇਆ
ਤਾਂ ਵੀ ਤੂੰ
24 ਸਾਲਾ ਭਰ ਜਵਾਨ ਗੱਭਰੂ ਸੀ

ਮੈਂ 25, 26, 27 .........37 ਸਾਲ ਦਾ ਹੋਇਆ
ਤੂੰ 24 ਸਾਲਾ ਭਰ ਜਵਾਨ ਗੱਭਰੂ ਹੀ ਰਿਹਾ
ਮੈਂ ਹਰ ਜਨਮ ਦਿਨ 'ਤੇ
ਬੁਢਾਪੇ ਵੱਲ ਇੱਕ ਸਾਲ ਵਧਦਾ ਹਾਂ,
ਤੂੰ ਹਰ ਸ਼ਹੀਦੀ ਦਿਨ 'ਤੇ
24 ਸਾਲਾ ਭਰ ਜਵਾਨ ਗੱਭਰੂ ਹੁੰਦਾਂ ਹੈਂ

ਉਂਜ ਅਸੀਸ ਤਾਂ ਸਾਰੀਆਂ ਮਾਵਾਂ ਦਿੰਦੀਆਂ ਨੇ
ਜਿਉਂਦਾ ਰਹੇਂ ਸਦਾ ਜਵਾਨੀਆਂ ਮਾਣੇਂ
ਪਰ ਤੂੰ ਸੱਚਮੁੱਚ ਜਿਉਂਦਾ ਹੈਂ ਭਰ ਜੁਆਨ ਗੱਭਰੂ
ਸਦਾ ਜੁਆਨੀਆਂ ਮਾਣਦਾ ਹੈਂ
ਜਿਨ੍ਹਾਂ ਅਜੇ ਪੈਦਾ ਹੋਣਾ ਹੈ
ਉਹਨਾਂ ਗੱਭਰੂਆਂ ਦੇ ਵੀ ਹਾਣਦਾ ਹੈਂ।

ਜਸਵੰਤ ਜ਼ਫਰ

ਮੁੱਖ ਸੰਪਾਦਕ (ਆਨਰੇਰੀ)
ਰਾਜਪਾਲ ਸਿੰਘ
✆ 01635-270109
rajpaulsingh@sancharnet.in

ਸੰਪਾਦਕੀ ਬੋਰਡ (ਆਨਰੇਰੀ)
ਅਵਤਾਰ ਗੋਂਦਾਰਾ
ਰਾਮ ਸਵੱਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

ਮੁੱਖ ਪ੍ਰਬੰਧਕ
ਸੁਖਵਿੰਦਰ ਬਾਗਪੁਰ
✆ 01821-261338(S), 271438(R)
appuarts@rediffmail.com

ਚੰਦੇ
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ - 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਆਦਿ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)* ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਮੁੱਖ ਪੰਨਾ – ਆਉਂਦੀਆਂ ਲੋਕ ਸਭਾ ਚੋਣਾਂ ਦੌਰਾਨ ਅਜਿਹੇ ਦ੍ਰਿਸ਼ ਆਮ ਦੇਖਣ ਨੂੰ ਮਿਲਣਗੇ। ਸੋਚਣ ਵਾਲੀ ਗੱਲ ਹੈ ਕਿ ਇਹ ਲੋਕ ਦੇਸ਼ ਨੂੰ ਕੀ ਅਗਵਾਈ ਦੇਣਗੇ ?



# ਸੰਪਾਦਕੀ

ਮਨੁੱਖ ਵੱਲੋਂ ਵਿਗਿਆਨ ਦੇ ਖੇਤਰ ਵਿੱਚ ਨਵੀਆਂ ਪੁਲਾਂਘਾਂ ਭਰਨੀਆਂ ਜਾਰੀ ਹਨ। ਸਾਲ 2004 ਦੇ ਸ਼ੁਰੂ ਹੋਣ ਨਾਲ ਹੀ ਵਿਗਿਆਨ ਨਾਲ ਸਬੰਧਿਤ ਦੋ ਵੱਡੀਆਂ ਖਬਰਾਂ ਆਈਆਂ ਹਨ। ਪਹਿਲੀ ਹੈ ਮੰਗਲ ਗ੍ਰਹਿ ਉਤੇ ਦੋ ਖੋਜੀ ਵਾਹਨਾਂ ਦਾ ਸਫਲਤਾ ਸਹਿਤ ਉਤਰ ਕੇ ਇਸ ਗ੍ਰਹਿ ਬਾਰੇ ਜਾਣਕਾਰੀ ਭੇਜਣੀ ਸ਼ੁਰੂ ਕਰ ਦੇਣਾ ਅਤੇ ਦੂਸਰੀ ਹੈ ਦੱਖਣੀ ਕੋਰੀਆ ਦੇ ਵਿਗਿਆਨੀਆਂ ਵੱਲੋਂ ਮਨੁੱਖੀ ਭਰੂਣ ਦਾ ਕਲੋਨ ਵਿਕਸਿਤ ਕਰ ਲੈਣਾ। ਵਿਗਿਆਨ ਦੇ ਬਿਲਕੁਲ ਵੱਖੋ ਵੱਖਰੇ ਖੇਤਰਾਂ ਨਾਲ ਸਬੰਧਿਤ ਇਹਨਾਂ ਦੋਹਵਾਂ ਪ੍ਰਾਪਤੀਆਂ ਦਾ ਆਪਣਾ ਆਪਣਾ ਵਿਸ਼ੇਸ ਮਹੱਤਵ ਹੈ।

ਮੰਗਲ ਗ੍ਰਹਿ ਹਮੇਸ਼ਾਂ ਹੀ ਪੁਲਾੜ ਵਿਗਿਆਨੀਆਂ ਲਈ ਖਿੱਚ ਦਾ ਬਿੰਦੂ ਰਿਹਾ ਹੈ ਕਿਉਂਕਿ ਸੂਰਜ ਦੁਆਲੇ ਘੁੰਮ ਰਹੇ ਨੌਆਂ ਗ੍ਰਹਿਆਂ ਵਿਚੋਂ ਧਰਤੀ ਤੋਂ ਬਾਅਦ ਇਸ ਗ੍ਰਹਿ ਦੀਆਂ ਹਾਲਤਾਂ ਹੀ ਜੀਵਨ ਦੇ ਕੁਝ ਅਨੁਕੂਲ ਹਨ। ਪਰ ਚੰਦ ਦੇ ਮੁਕਾਬਲੇ ਮੰਗਲ ਗ੍ਰਹਿ ਉਤੇ ਕੋਈ ਪੁਲਾੜੀ ਜਹਾਜ ਭੇਜਣਾ ਕਾਫੀ ਔਖਾ ਕਾਰਜ ਹੈ ਇਸੇ ਕਰਕੇ ਮੰਗਲ ਵੱਲ ਭੇਜੇ ਜਾਂਦੇ ਬਹੁਤੇ ਮਿਸ਼ਨ ਅਸਫਲ ਹੁੰਦੇ ਰਹੇ ਹਨ। ਦਸੰਬਰ 2003 ਵਿੱਚ ਵੀ ਯੂਰਪ ਦੇ ਦੇਸ਼ਾਂ ਵੱਲੋਂ ਸਾਂਝੇ ਤੌਰ 'ਤੇ ਮੰਗਲ ਵੱਲ ਭੇਜੇ ਗਏ ਰਾਕਟ 'ਮੰਗਲ ਐਕਸਪ੍ਰੈਸ' ਵੱਲੋਂ ਵੀ ਇਸ ਗ੍ਰਹਿ ਉਤੇ ਉਤਾਰਿਆ ਗਿਆ ਬੀਗਲ ਨਾਂ ਦਾ ਵਾਹਨ ਤੁਰੰਤ ਹੀ ਗੁੰਮ ਹੋ ਗਿਆ ਅਤੇ ਕਰੋੜਾਂ ਰੁਪਇਆਂ ਦਾ ਇਹ ਪ੍ਰੋਜੈਕਟ ਫੇਲ੍ਹ ਹੋ ਗਿਆ। ਵਿਗਿਆਨੀਆਂ ਨੂੰ ਨਿਰਾਸ਼ਾ ਤਾਂ ਹੋਈ ਪਰ ਅਮਰੀਕਾ ਵੱਲੋਂ ਸੱਤ ਮਹੀਨੇ ਪਹਿਲਾਂ ਛੱਡਿਆ ਗਿਆ ਰਾਕਟ ਕੁਝ ਦਿਨਾਂ ਬਾਅਦ ਹੀ ਮੰਗਲ ਉਤੇ ਅਜਿਹੇ ਦੋ ਖੋਜੀ ਵਾਹਨ ਉਤਾਰਨ ਵਾਲਾ ਸੀ ਸੋ ਉਹਨਾਂ ਨੇ ਇਸਤੇ ਆਸਾਂ ਲਾ ਲਈਆਂ। ਆਖਰ 4 ਜਨਵਰੀ ਨੂੰ 'ਸਪਿਰਟ ' ਅਤੇ 24 ਜਨਵਰੀ ਨੂੰ 'ਅਪਰਚੂਨਿਟੀ' ਨਾਮ ਦੇ ਦੋ ਖੋਜੀ ਵਾਹਨ ਮੰਗਲ ਉਤੇ ਠੀਕ ਠਾਕ ਉਤਰਨ ਵਿੱਚ ਕਾਮਯਾਬ ਹੋ ਗਏ ਜਿਨ੍ਹਾਂ ਦੁਆਰਾ ਇਸ ਗ੍ਰਹਿ ਬਾਰੇ ਕਾਫੀ ਨਵੀਂ ਜਾਣਕਾਰੀ ਭੇਜੀ ਜਾ ਰਹੀ ਹੈ। ਇਸ ਤਰ੍ਹਾਂ ਮਨੁੱਖ ਦੇ ਦੂਰ ਪੁਲਾੜ ਗਾਹੁਣ ਦੇ ਰਾਹ ਵਿੱਚ ਇੱਕ ਹੋਰ ਮੀਲਪੱਥਰ ਤਹਿ ਹੋ ਗਿਆ।

ਇਸੇ ਤਰ੍ਹਾਂ ਕਲੋਨਿੰਗ ਦੀ ਵਿਧੀ ਨਾਲ ਮਨੁੱਖੀ ਭਰੂਣ ਵਿਕਸਿਤ ਕਰ ਲੈਣਾ ਵੀ ਵੱਡੀ ਪ੍ਰਾਪਤੀ ਹੈ। ਖਾਸ ਕਰ ਇਸ ਖੇਤਰ ਵਿੱਚ ਖੋਜ ਧਾਰਮਿਕ ਹਲਕਿਆਂ ਦੇ ਜੋਰਦਾਰ ਵਿਰੋਧ ਦੇ ਬਾਵਜੂਦ ਕੀਤੀ ਜਾ ਰਹੀ ਹੈ। ਇਸ ਨਾਲ ਉਸ ਭਰੂਣ ਦੇ ਸੈੱਲ ਵਰਤ ਕੇ ਸ਼ੂਗਰ, ਪਾਰਕਿੰਨਸਨਜ਼ ਵਰਗੀਆਂ ਕੁਝ ਲਾਇਲਾਜ ਬਿਮਾਰੀਆਂ ਦੇ ਸ਼ਿਕਾਰ ਆਦਮੀ ਨੂੰ ਪੂਰੀ ਤਰ੍ਹਾਂ ਠੀਕ ਕੀਤਾ ਜਾ ਸਕੇਗਾ।

ਨਵੀਆਂ ਵਿਗਿਆਨਕ ਖੋਜਾਂ ਨੂੰ ਅਗਾਂਹਵਧੂ ਹਲਕਿਆਂ ਵੱਲੋਂ ਆਮ ਤੌਰ ਉਤੇ ਤਾਂ ਜੀ ਆਇਆਂ ਹੀ ਕਿਹਾ ਜਾਂਦਾ ਹੈ ਪਰ ਕਈ ਵਾਰ ਕੁਝ ਸਵਾਲ ਵੀ ਉਠਾਏ ਜਾਂਦੇ ਹਨ ਜਿਵੇਂ ਕਿ ਕੀ ਪੁਲਾੜ ਖੋਜ ਉਤੇ ਕਰੋੜਾਂ ਅਰਬਾਂ ਡਾਲਰ ਖਰਚ ਕਰ ਦੇਣੇ ਜਾਇਜ ਹਨ ਜਦ ਕਿ ਇਸ ਧਰਤੀ ਉਤੇ ਕਰੋੜਾਂ ਲੋਕਾਂ ਦੀਆਂ ਜੀਵਨ ਦੀਆਂ ਮੁਢਲੀਆਂ ਲੋੜਾਂ ਵੀ ਪੂਰੀਆਂ ਨਹੀਂ ਹੋ ਰਹੀਆਂ? ਸਵਾਲ ਜਾਇਜ ਜਾਪਦਾ ਹੈ ਪਰ ਇਸਦਾ ਮਤਲਬ ਇਹ ਨਹੀਂ ਕਿ ਜੇ ਚੰਦ, ਮੰਗਲ ਜਾਂ ਹੋਰ ਗ੍ਰਹਿਆਂ ਉਤੇ ਪਹੁੰਚਣ ਦੀਆਂ ਕੋਸ਼ਿਸਾਂ ਨੂੰ ਬੰਦ ਕਰ ਦਿੱਤਾ ਜਾਵੇਗਾ ਤਾਂ ਧਰਤੀ ਉਤਲੇ ਲੋਕਾਂ ਦੀਆਂ ਲੋੜਾਂ ਪੂਰੀਆਂ ਹੋ ਜਾਣਗੀਆਂ। ਇਸ ਸਬੰਧੀ ਦੋ ਤਿੰਨ ਨੁਕਤਿਆਂ ਨੂੰ ਸਮਝਣ ਦੀ ਲੋੜ ਹੈ।

ਜਿਥੋਂ ਤੱਕ ਲੋਕਾਂ ਦੀਆਂ ਬੁਨਿਆਦੀ ਜਰੂਰਤਾਂ ਦਾ ਸਬੰਧ ਹੈ ਇਸ ਸਬੰਧੀ ਵਿਗਿਆਨ ਅਤੇ ਤਕਨੀਕ ਨੇ ਬਹੁਤ ਕੁਝ ਸਿਰਜ ਦਿੱਤਾ ਹੈ ਜੇ ਉਹ ਸਾਰੇ ਲੋਕਾਂ ਤੱਕ ਨਹੀਂ ਪਹੁੰਚ ਰਿਹਾ ਤਾਂ ਇਸਦਾ ਕਾਰਣ ਆਰਥਿਕ-ਰਾਜਨੀਤਕ ਪ੍ਰਬੰਧ ਹੈ ਨਾ ਕਿ ਵਿਗਿਆਨ ਦੀ ਕੋਈ ਘਾਟ। ਸੋ ਇਸਦੇ ਲਈ ਆਰਥਿਕ-ਰਾਜਨੀਤਕ ਪ੍ਰਬੰਧ ਨੂੰ ਵਿਗਿਆਨਕ ਲੀਹਾਂ ਤੇ ਢਾਲਣ ਦੀ ਲੋੜ ਹੈ ਨਾਕਿ ਪੁਲਾੜੀ ਖੋਜ ਉਤੇ ਕਿੰਤੂ ਪ੍ਰੰਤੂ ਕਰਨ ਦੀ।

ਦੂਸਰੀ ਗੱਲ ਕਈ ਵਾਰ ਇਉਂ ਹਿਸਾਬ ਕਿਤਾਬ ਲਗਾ ਕੇ ਪੇਸ਼ ਕਰ ਦਿੱਤਾ ਜਾਂਦਾ ਹੈ ਕਿ ਮੰਗਲ ਗ੍ਰਹਿ ਤੇ ਜਾਣ ਵਾਲੀ ਇਸ ਮੁਹਿੰਮ ਉਤੇ 82 ਕਰੋੜ ਡਾਲਰ ਖਰਚੇ ਗਏ, ਇਸ ਨਾਲ ਐਨੇ ਲੋਕਾਂ ਨੂੰ ਰੋਟੀ ਜਾਂ ਕੱਪੜਾ ਜਾਂ ਮਕਾਨ ਜਾਂ ਕਿਤਾਬਾਂ ਦਿੱਤੀਆਂ ਜਾ ਸਕਦੀਆਂ ਸਨ। ਪਰ ਇਹ ਹਿਸਾਬ ਕਿਤਾਬ ਐਨਾ ਸਿੱਧਾ ਨਹੀਂ ਹੁੰਦਾ। ਜੋ ਡਾਲਰ ਪੁਲਾੜੀ ਜਹਾਜ ਬਨਾਉਣ, ਵਿਗਿਆਨੀਆਂ ਨੂੰ ਤਨਖਾਹਾਂ ਅਤੇ ਖੋਜ ਸਹੂਲਤਾਂ ਦੇਣ ਜਾਂ ਹੋਰ ਸਬੰਧਿਤ ਖਰਚਿਆਂ ਉਤੇ ਲਗਾਏ ਜਾਂਦੇ ਹਨ ਉਨ੍ਹਾਂ ਨੂੰ ਸਿੱਧਾ ਰੋਟੀ ਕੱਪੜੇ ਵਿੱਚ ਨਹੀਂ ਬਦਲਿਆ ਜਾ ਸਕਦਾ। ਪੁਲਾੜੀ ਵਾਹਨਾਂ ਰਾਹੀਂ ਇਹ ਵਸਤਾਂ ਧਰਤੀ ਤੋਂ ਕਿਤੇ ਬਾਹਰ ਨਹੀਂ ਸੁੱਟੀਆਂ ਜਾ ਰਹੀਆਂ। ਖੈਰ ਇਹ ਇੱਕ ਵੱਖਰੀ ਅਤੇ ਲੰਮੀ ਬਹਿਸ ਦਾ ਵਿਸ਼ਾ ਹੈ।

ਉਂਜ ਵੀ ਜਰੂਰੀ ਨਹੀਂ ਕਿ ਅੱਜ ਕੀਤੀਆਂ ਜਾ ਰਹੀਆਂ ਖੋਜਾਂ ਸਾਡੀਆਂ ਫੌਰੀ ਲੋੜਾਂ ਦੀ ਪੂਰਤੀ ਵਿੱਚ ਸਹਾਈ ਹੋਣ। ਇਹਨਾਂ ਦੀ ਪ੍ਰਸੰਗਿਕਤਾ ਕੁੱਲ ਮਨੁੱਖੀ ਵਿਕਾਸ ਦੇ ਸੰਦਰਭ ਵਿੱਚ ਹੀ ਮਾਪੀ ਜਾ ਸਕਦੀ ਹੈ ਜਿਵੇਂ ਅੱਜ ਤੋਂ ਕੁਝ ਦਹਾਕੇ ਪਹਿਲਾਂ ਪੁਲਾੜ ਵਿੱਚ ਰਾਕਟ ਅਤੇ ਬਨਾਵਟੀ ਉਪਗ੍ਰਹਿ ਭੇਜਣ ਦਾ ਅਮਲ ਦੋ ਮਹਾਂਸ਼ਕਤੀਆਂ ਵਿਚਕਾਰ ਚੌਧਰ ਦਾ ਭੇੜ ਹੀ ਜਾਪਦਾ ਸੀ ਪਰ ਅੱਜ ਹਰੇਕ ਰਿਕਸ਼ਾ ਚਾਲਕ ਤੋਂ ਲੈਕੇ ਵੱਡੇ ਕਾਰਖਾਨੇ ਦੇ ਮਾਲਕ ਦੇ ਘਰ ਵਿੱਚ ਚੱਲ ਰਿਹਾ ਟੀ.ਵੀ. ਅਤੇ ਵਰਤਿਆ ਜਾ ਰਿਹਾ ਮੋਬਾਈਲ ਫੋਨ ਇਨ੍ਹਾਂ ਪੁਲਾੜੀ ਖੋਜਾਂ ਦੀ ਹੀ ਤਰਕਸੰਗਤ ਸਿੱਟਾ ਹੈ। ਸੋ ਅੰਤ ਵਿੱਚ ਅਸੀਂ ਇਹੀ ਕਹਿਣਾ ਚਾਹਾਂਗੇ ਕਿ ਵਿਗਿਆਨਕ ਖੋਜਾਂ ਪ੍ਰਤੀ ਨਘੋਚੀ ਪਹੁੰਚ ਅਪਨਾਉਣ ਦੀ ਬਜਾਏ ਇਸ ਤਰ੍ਹਾਂ ਦਾ ਆਰਥਿਕ-ਰਾਜਨੀਤਕ ਪ੍ਰਬੰਧ ਉਸਾਰਨ ਦੀ ਲੋੜ ਹੈ ਜਿੱਥੇ ਇਹਨਾਂ ਖੋਜਾਂ ਦੇ ਫਲ ਆਮ ਲੋਕ ਚਖ ਸਕਣ।

*ਮੁਲਾਕਾਤ*

# ਇਹ ਦੁਨੀਆਂ ਕਿਸੇ ਬਣਾਈ ਨਹੀਂ ਸਗੋਂ ਨਿਰੰਤਰ ਵਿਕਾਸ ਦਾ ਸਿੱਟਾ ਹੈ – ਲਾਹੌਰੀ ਰਾਮ ਬਾਲੀ

*ਇਸ ਅੰਕ ਵਿੱਚ ਡਾ. ਅਬਰਾਹਮ ਟੀ. ਕਵੂਰ ਦੇ ਜਨਮ ਦਿਨ (10 ਅਪ੍ਰੈਲ) 'ਤੇ ਅਸੀਂ ਪੰਜਾਬ ਵਿਚੋਂ ਡਾ. ਕਵੂਰ ਦੇ ਸਾਥੀ ਰਹੇ ਸ਼੍ਰੀ ਲਹੌਰੀ ਰਾਮ ਬਾਲੀ ਨਾਲ ਮੁਲਾਕਾਤ ਛਾਪ ਰਹੇ ਹਾਂ। ਸ਼੍ਰੀ ਬਾਲੀ ਡਾ. ਕਵੂਰ ਵੱਲੋਂ ਬਣਾਈ ਗਈ ਰੈਸ਼ਨਲਿਸਟ ਸੋਸਾਇਟੀ ਦੇ ਮੈਂਬਰ ਰਹੇ ਅਤੇ ਹੁਣ ਵੀ ਆਂਧਰਾ ਪ੍ਰਦੇਸ਼ ਦੀ ਤਰਕਸ਼ੀਲ ਸੰਸਥਾ ਦੇ ਮੈਂਬਰ ਹਨ। ਧਰਮ ਅਤੇ ਸਿਆਸਤ ਦੇ ਕੁਝ ਮਸਲਿਆਂ ਸਬੰਧੀ ਉਨ੍ਹਾਂ ਦੇ ਵਿਚਾਰ ਤਰਕਸ਼ੀਲ ਸੋਸਾਇਟੀ ਪੰਜਾਬ ਨਾਲੋਂ ਵੱਖਰੇ ਹੋ ਸਕਦੇ ਹਨ ਕਿਉਂਕਿ ਉਹਨਾਂ ਦੇ ਵਿਚਾਰ ਅੱਜ ਤੋਂ ਕੁਝ ਦਹਾਕੇ ਪਹਿਲਾਂ ਦੇ ਦੌਰ ਦੀ ਪੈਦਾਵਾਰ ਹਨ ਅਤੇ ਉਨ੍ਹਾਂ ਦੇ ਪ੍ਰੇਰਨਾ ਸ੍ਰੋਤ ਵੀ ਹੋਰ ਹਨ। ਪਰ ਅਸੀਂ ਸਮਝਦੇ ਹਾਂ ਕਿ ਡਾ. ਕਵੂਰ ਦੇ ਸੰਪਰਕ ਵਿੱਚ ਰਹੇ ਸ਼੍ਰੀ ਬਾਲੀ ਦੀ ਇਹ ਮੁਲਾਕਾਤ ਤਰਕਸ਼ੀਲ ਦੇ ਪਾਠਕਾਂ ਲਈ ਦਿਲਚਸਪੀ ਅਤੇ ਪ੍ਰੇਰਨਾ ਦਾ ਸ੍ਰੋਤ ਹੋਵੇਗੀ।*

***ਮੁਲਾਕਾਤੀ ਟੀਮ - ਸੁਖਦੇਵ ਫਗਵਾੜਾ, ਜਸਵਿੰਦਰ ਪਟਵਾਰੀ ਅਤੇ ਸ਼੍ਰੀ ਘਣਸ਼ਾਮ***

***? ਆਪਣੇ ਬਚਪਨ ਅਤੇ ਵਿਦਿਆ ਬਾਰੇ ਦੱਸੋ।***

- 20 ਜੁਲਾਈ, 1930 ਨੂੰ ਮੇਰਾ ਜਨਮ ਨਵਾਂ ਸ਼ਹਿਰ ਵਿਖੇ ਹੋਇਆ ਸੀ। ਛੇ ਭਰਾ ਅਤੇ ਇਕ ਭੈਣ ਵਿਚੋਂ ਮੇਰਾ ਤੀਜਾ ਸਥਾਨ ਹੈ। ਸਾਡਾ ਸਾਰਾ ਪਰਿਵਾਰ ਚੰਗਾ ਪੜ੍ਹਿਆ-ਲਿਖਿਆ ਹੈ। ਪਿਤਾ ਜੀ ਵੀ ਸਾਹਿਤਕ ਕਿਸਮ ਦੇ ਵਿਅਕਤੀ ਸਨ ਜਿਸ ਕਰਕੇ ਮੈਨੂੰ ਵੀ ਪੜ੍ਹਣ ਲਿਖਣ ਦਾ ਸ਼ੌਂਕ ਪੈ ਗਿਆ। ਮੈਂ 1946 ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਮੈਟਰਿਕ ਕੀਤੀ ਅਤੇ ਯੂਨੀਵਰਸਿਟੀ ਵਿਚੋਂ ਤੀਜੇ ਸਥਾਨ 'ਤੇ ਆਇਆ। ਵੈਸੇ ਮੈਂ ਪੰਜਾਬੀ, ਉਰਦੂ ਅਤੇ ਪਰਸ਼ੀਅਨ ਭਾਸ਼ਾਵਾਂ ਦੀ ਆਨਰੇਰੀ ਡਿਗਰੀ ਕੀਤੀ ਹੋਈ ਹੈ। ਮੇਰੇ ਬਾਬਾ ਜੀ ਸ੍ਰੀ ਇੰਦਰ ਰਾਮ ਜੀ ਬਹੁਤ ਵੱਡੇ ਤਰਕਸ਼ੀਲ ਇਨਸਾਨ ਸਨ। ਉਨ੍ਹਾਂ ਨੇ ਉਹਨਾਂ ਸਮਿਆਂ ਵਿਚ ਵਹਿਮਾਂ-ਭਰਮਾਂ ਖਿਲਾਫ ਬੋਲਣ ਦਾ ਝੰਡਾ ਬੁਲੰਦ ਕੀਤਾ ਜਦੋਂ ਅੰਧ-ਵਿਸ਼ਵਾਸ਼ਾਂ ਵਿਰੁੱਧ ਗੱਲ ਕਰਨੀ ਵੀ ਸੌਖੀ ਨਹੀਂ ਜਾਪਦੀ ਸੀ। ਬਾਬਾ ਜੀ ਨੇ ਅੰਧ-ਵਿਸ਼ਵਾਸ਼ਾਂ ਤੇ ਵਹਿਮ-ਭਰਮਾਂ ਨੂੰ ਖਤਮ ਕਰਨ ਅਤੇ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ-ਪ੍ਰਸਾਰ ਲਈ "ਭਰਮ-ਤੋੜ" ਨਾਂ ਦੀ ਕਿਤਾਬ ਲਿਖੀ। ਮੇਰੇ ਬਾਬਾ ਜੀ ਆਦਿ-ਧਰਮ ਸਮਾਜ ਦੇ ਮੋਢੀ ਬਾਬੂ ਮੰਗੂ ਰਾਮ ਮੂੰਗੋਵਾਲੀਆ ਦੇ ਸਾਥੀ ਵੀ ਰਹੇ ਹਨ।

***? ਆਪਣੇ ਪਰਿਵਾਰ ਅਤੇ ਕਿੱਤੇ ਬਾਰੇ ਜਾਣਕਾਰੀ ਦਿਓ।***

- ਮੇਰੇ ਪੰਜ ਬੱਚੇ ਹਨ ਜੋ ਸਾਰੇ ਹੀ ਚੰਗੇ ਪੜ੍ਹੇ-ਲਿਖੇ ਅਤੇ ਚੰਗੀਆਂ ਪੋਸਟਾਂ ਤੇ ਬਿਰਾਜਮਾਨ ਹਨ। ਮੈਂ 1947 ਤੋਂ ਪਹਿਲਾਂ ਡਾਕ ਤਾਰ ਮਹਿਕਮੇ ਵਿਚ ਸਰਵਿਸ ਕੀਤੀ। ਉਦੋਂ ਵੀ ਮੈਂ ਸੰਘਰਸ਼ੀਲ ਲਹਿਰ ਦਾ ਹਾਮੀ ਸੀ। ਉਦੋਂ ਮੈਂ ਪੀ. ਐਂਡ ਟੀ. ਮਹਿਕਮੇ ਦੀ ਮੁਲਾਜ਼ਮ ਜਥੇਬੰਦੀ ਦਾ ਪੰਜਾਬ ਦਾ ਸੈਕਟਰੀ ਸੀ। 1947-48 ਵਿਚ ਹੀ ਮੇਰਾ ਵਿਆਹ ਸ੍ਰੀਮਤੀ ਅਜੀਤ ਕੌਰ ਨਾਲ ਹੋ ਗਿਆ ਜਿਸਨੇ ਬਿਲਕੁਲ ਅਨਪੜ੍ਹ ਹੋਣ ਦੇ ਬਾਵਜੂਦ ਮੇਰੇ ਲੋਕ ਭਲਾਈ ਕੰਮਾਂ ਵਿਚ ਮੇਰਾ ਪੂਰਾ ਸਾਥ ਦਿੱਤਾ। ਕਿਉਂਕਿ ਮੇਰਾ ਬਹੁਤਾ ਸਮਾਂ ਜੇਲ੍ਹਾਂ ਵਿੱਚ ਗੁਜ਼ਰਿਆ ਹੈ। ਇਸ ਕਰਕੇ ਮੇਰੇ ਬੱਚਿਆਂ ਨੂੰ ਪਾਲਣ-ਪੋਸਣ ਅਤੇ ਪੜ੍ਹਾਉਣ ਵਿਚ ਸਾਰਾ ਯੋਗਦਾਨ ਮੇਰੀ ਜੀਵਨ ਸਾਥਣ ਦਾ ਹੀ ਹੈ।

***? ਤੁਸੀਂ ਤਰਕਸ਼ੀਲ ਕਿਵੇਂ ਬਣੇ।***

- ਜਿਵੇਂ ਕਿ ਮੈਂ ਪਹਿਲਾਂ ਦੱਸਿਆ ਹੀ ਹੈ ਕਿ ਮੇਰੇ ਬਾਬਾ ਜੀ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਸਨ। ਇਸਤੋਂ ਬਿਨਾਂ ਮੇਰੇ ਵਿਚਾਰਾਂ ਨੂੰ ਹੋਰ ਵਿਗਿਆਨਕ ਬਣਾਉਣ ਲਈ ਡਾ: ਭੀਮ ਰਾਓ ਅੰਬੇਦਕਰ ਸਾਹਿਬ ਦੀ ਤਰਜ਼-ਏ-ਜ਼ਿੰਦਗੀ ਨੇ ਬਹੁਤ ਵੱਡਾ ਰੋਲ ਅਦਾ ਕੀਤਾ। 1948 ਤੋਂ ਲੈਕੇ ਉਨ੍ਹਾਂ ਦੀ ਮੌਤ ਤੱਕ ਮੈਂ ਅੰਬੇਦਕਰ ਸਾਹਿਬ ਨੂੰ ਲਗਾਤਾਰ ਮਿਲਦਾ ਰਿਹਾ ਹਾਂ। ਮੇਰੀ ਤਰਕਸ਼ੀਲ ਸੋਚ ਕਾਰਨ ਹੀ ਮੈਂ ਛੋਟੀ ਉਮਰ ਵਿਚ ਹਰ ਘਟਨਾ, ਵਰਤਾਰੇ ਨੂੰ ਤਰਕ ਦੇ ਆਧਾਰ 'ਤੇ ਪਰਖਕੇ ਹੀ ਅਪਣਾਉਂਦਾ ਸੀ। ਮੇਰੀ ਤਰਕਵਾਦੀ ਸੋਚ ਕਰਕੇ ਹੀ ਜਦੋਂ ਕਿਤੇ ਟੂਣਾ ਵਗੈਰਾ ਕੀਤਾ ਹੁੰਦਾ ਤਾਂ ਲੋਕ ਆਕੇ ਮੈਨੂੰ ਦੱਸਦੇ ਸਨ। ਅਸੀਂ ਉਸ ਟੂਣੇ ਵਿਚੋਂ ਖਾਣ ਵਾਲੀਆਂ ਚੀਜ਼ਾਂ ਖਾ ਲੈਂਦੇ ਤੇ ਫਜ਼ੂਲ ਚੀਜ਼ਾਂ ਸੁੱਟ ਦਿੰਦੇ। ਲੋਕਾਂ ਵਿਚੋਂ ਸਿਵਿਆਂ ਪ੍ਰਤਿ ਭਰਮ-ਭੁਲੇਖੇ ਦੂਰ ਕਰਨ ਲਈ ਅਸੀਂ ਰਾਤਾਂ ਨੂੰ ਸਿਵਿਆਂ ਵਿਚ ਸੌਂ ਕੇ ਲੋਕਾਂ ਨੂੰ ਹੈਰਾਨ ਕਰਦੇ।

***? ਤਰਕਸ਼ੀਲ ਲਹਿਰ ਭਾਰਤ ਦੇ ਬਾਨੀ ਡਾ.ਇਬਰਾਹੀਮ ਟੀ. ਕਾਵੂਰ ਨੂੰ ਤੁਸੀਂ ਕਦੋਂ ਮਿਲੇ।***

- ਜਿਵੇਂ ਤੁਹਾਨੂੰ ਦੱਸਿਆ ਹੈ ਕਿ ਮੇਰਾ ਤਰਕਸ਼ੀਲ ਦ੍ਰਿਸ਼ਟੀਕੋਣ ਤਾਂ ਪਹਿਲਾਂ ਹੀ ਬਣ ਚੁੱਕਿਆ ਸੀ। 1969 ਵਿਚ ਨਾਗਪੁਰ (ਮਹਾਂਰਾਸ਼ਟਰ) ਵਿਖੇ ਮੇਰਾ ਮਿਲਾਪ ਡਾ. ਕਾਵੂਰ ਸਾਹਿਬ ਨਾਲ ਹੋਇਆ। ਮੈਨੂੰ ਉਨ੍ਹਾਂ ਨਾਲ ਮਿਲਕੇ ਬਹੁਤ ਸਕੂਨ ਮਿਲਿਆ। ਉਨ੍ਹਾਂ ਦੀ ਸ਼ਖਸ਼ੀਅਤ ਤੋਂ ਮੈਂ ਐਨਾ ਪ੍ਰਭਾਵਿਤ ਹੋਇਆ ਕਿ ਰੈਸ਼ਨਲਿਸਟ ਸੁਸਾਇਟੀ ਭਾਰਤ ਦਾ ਇਕ ਬਕਾਇਦਾ ਮੈਂਬਰ ਬਣ ਗਿਆ। ਉਨ੍ਹਾਂ ਦੀ ਮੌਤ ਤੱਕ ਮੈਂ ਇਸ ਸੰਸਥਾ ਦਾ ਮੈਂਬਰ ਰਹਿਕੇ ਕੰਮ ਕੀਤਾ। ਇਸ ਸਮੇਂ ਦੌਰਾਨ ਅਣਗਿਣਤ ਵਾਰ ਡਾ. ਕਾਵੂਰ ਨੂੰ ਮਿਲਿਆ, ਮਿਲਿਆ ਹੀ ਨਹੀਂ ਸਗੋਂ ਅਸੀਂ ਇਕੱਠਿਆਂ ਇਕੋ ਸਟੇਜ 'ਤੇ ਭਾਸ਼ਨ ਵੀ ਦਿੱਤੇ। ਰੈਸ਼ਨਲਿਸਟ ਸੰਸਥਾ ਵਿਚ ਮੈਨੂੰ ਅਲੌਕਿਕ ਅਤੇ ਪਾਖੰਡੀ ਸਾਧਾਂ-ਸੰਤਾਂ, ਸਿਆਣਿਆਂ ਅਤੇ ਜੋਤਿਸ਼ੀਆਂ ਨੂੰ ਚੈਲਿੰਜ ਕਰਦੇ ਪੱਤਰ ਲਿਖਣ ਦਾ ਕੰਮ ਦਿੱਤਾ ਹੋਇਆ ਸੀ।

***? ਡਾ. ਕਾਵੂਰ ਸਾਹਿਬ ਨਾਲ ਮਿਲਣੀਆਂ ਦੀ ਕੋਈ ਨਾ ਭੁੱਲਣ ਵਾਲੀ ਯਾਦ।***

- ਡਾ. ਕਾਵੂਰ ਅਜਿਹੀ ਸਖਸ਼ੀਅਤ ਦੇ ਮਾਲਕ ਸਨ ਕਿ ਉਨ੍ਹਾਂ ਦੀ ਹਰ ਮਿਲਣੀ ਹੀ ਅਭੁੱਲ ਯਾਦ ਵਰਗੀ ਹੁੰਦੀ ਸੀ। ਉਹ ਗੰਭੀਰ ਸੁਭਾਅ ਅਤੇ ਬਹੁਤ ਪਤਲੇ ਦਿਸਦੇ ਪਰ ਨਿੱਡਰ ਕਿਸਮ ਦੇ ਇਨਸਾਨ ਸਨ। ਉਹ ਹਮੇਸ਼ਾ ਕੋਟ-ਪੈਂਟ ਤੇ ਟਾਈ ਪਹਿਨਦੇ ਸਨ। ਉਹ ਅਕਸਰ ਨਾਪ-ਤੋਲ ਕੇ ਗੱਲ ਕਰਦੇ ਸਨ। ਉਨ੍ਹਾਂ ਦੀ ਗੱਲ



ਲਾਜਵਾਬ ਹੁੰਦੀ ਸੀ। ਡਾ. ਕਾਵੂਰ ਸਾਹਿਬ ਨੇ ਆਪਣੀ ਯਾਦ ਵਜੋਂ ਮੈਨੂੰ ਇਕ ਫੋਟੋ ਆਪਣੇ ਦਸਤਖਤ ਕਰਕੇ ਦਿੱਤੀ ਸੀ ਜੋ ਮੇਰੇ ਕੋਲ ਅਜੇ ਵੀ ਸਾਂਭੀ ਪਈ ਹੈ। ਮੈਂ ਤੁਹਾਨੂੰ ਇਸ ਫੋਟੋ ਦੀ ਇਕ ਕਾਪੀ ਦਿੰਦਾ ਹਾਂ.... ।

***? ਡਾ. ਕਾਵੂਰ ਸਾਹਿਬ ਬਾਰੇ ਕੋਈ ਹੋਰ ਜਾਣਕਾਰੀ।***

- ਹੋਰ ਤਾਂ ਹੁਣ 25-30 ਸਾਲ ਹੋ ਗਏ ਹਨ, ਇਸ ਕਰਕੇ ਬਹੁਤਾ ਕੁਝ ਯਾਦ ਨਹੀਂ। ਹਾਂ, ਇਕ ਗੱਲ ਜ਼ਰੂਰ ਹੈ ਕਿ ਉਹ ਬਹੁਤ ਦਲੇਰ ਇਨਸਾਨ ਸਨ। ਉਸ ਸਮੇਂ ਜਦੋਂ ਇਨ੍ਹਾਂ ਪਾਖੰਡੀਆਂ ਦੇ ਖਿਲਾਫ ਕੋਈ ਇਕ ਸ਼ਬਦ ਵੀ ਕਹਿਣ ਨੂੰ ਤਿਆਰ ਨਹੀਂ ਸੀ, ਉਦੋਂ ਅਲੌਕਿਕ ਬਾਬਿਆਂ ਅਤੇ ਪਾਖੰਡੀ ਸਾਧਾਂ ਨੂੰ ਚੈਲਿੰਜ ਕਰਨਾ, ਹਥੇਲੀ ਤੇ ਸੀਸ ਰੱਖਣ ਵਾਲੀ ਗੱਲ ਤੋਂ ਘੱਟ ਨਹੀਂ ਸੀ। ਹਾਂ, ਗੱਲ ਹੋਰ ਯਾਦ ਆਈ। ਉਸ ਸਮੇਂ ਸ੍ਰੀ ਸੱਤਿਆ ਨਰਾਇਣ, ਜੋ ਕਿ ਉਸਮਾਨੀਆ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਅਤੇ ਆਂਧਰਾ ਪ੍ਰਦੇਸ਼ ਦੀ ਤਰਕਸ਼ੀਲ ਸੰਸਥਾ ਦਾ ਮੁਖੀ ਸੀ, ਨੇ ਸਤਿਆ ਸਾਂਈਂ ਬਾਬੇ ਦਾ ਕੌਤਕ ਫੜਿਆ ਸੀ।

***? ਕੀ ਤੁਸੀਂ ਮੌਜੂਦਾ ਦੌਰ ਵਿਚ ਮਨੁੱਖੀ ਭਲਾਈ ਲਈ ਧਰਮਾਂ ਦੀ ਕੋਈ ਸਾਰਥਿਕਤਾ ਸਮਝਦੇ ਹੋ।***

- ਸੰਸਾਰ ਦੇ ਸਾਰੇ ਦੁੱਖਾਂ ਦਾ ਕਾਰਨ ਮੈਂ ਮੌਜੂਦਾ ਧਰਮਾਂ ਨੂੰ ਹੀ ਸਮਝਦਾ ਹਾਂ। ਸਾਰੇ ਧਰਮ ਲੋਕਾਂ ਨੂੰ ਨਰਕਾਂ-ਸਵਰਗਾਂ ਦੇ ਸਬਜ਼ਬਾਗ ਦਿਖਾਕੇ ਸਿਰਫ਼ ਸਮਾਧੀ ਲਾਉਣਾ ਹੀ ਸਿਖਾਉਂਦੇ ਹਨ ਜਦੋਂ ਕਿ ਸਮਾਧੀ ਸਿਰਫ ਮਾਨਸਿਕ ਸ਼ਾਂਤੀ ਲਈ ਸਵੈ-ਅਭਿਆਸ ਤੋਂ ਵੱਧ ਕੁੱਝ ਨਹੀਂ ਹੈ। ਜਿਹੜਾ ਧਰਮ ਇਸ ਧਰਤੀ ਨੂੰ ਸੁਧਾਰਨ ਲਈ ਇਸ ਨੂੰ ਕੇਂਦਰ ਨਹੀਂ ਮੰਨਦਾ, ਲੋਕਾਂ ਨੂੰ ਗਿਆਨਵਾਨ ਨਹੀਂ ਬਣਾਉਂਦਾ, ਉਹ ਧਰਮ ਸਿਰਫ ਲੋਕਾਂ ਨੂੰ ਗੁੰਮਰਾਹ ਕਰਨ ਦਾ ਸੰਦ ਹੀ ਬਣਦਾ ਹੈ। ਵਿਦਿਅਕ ਅਦਾਰਿਆਂ ਵਿਚ ਵਿਦਿਆਰਥੀਆਂ ਤੋਂ ਧਰਮ ਵਾਲਾ ਖਾਨਾ ਪੁਰ ਨਹੀਂ ਕਰਵਾਉਣਾ ਚਾਹੀਦਾ। ਕਿਉਂਕਿ ਅਠਾਰਾਂ ਸਾਲ ਦੀ ਉਮਰ ਤੋਂ ਬਾਅਦ ਹੀ ਕੋਈ ਨੌਜੁਆਨ ਕਿਸੇ ਧਰਮ ਬਾਰੇ ਆਪਣਾ ਵਿਚਾਰ ਦੱਸ ਸਕਦਾ ਹੈ।

***? ਬੁਧ ਧਰਮ ਬਾਰੇ ਤੁਹਾਡਾ ਕੀ ਖਿਆਲ ਹੈ।***

- ਮੈਂ ਮਹਾਤਮਾ ਬੁਧ ਦੇ ਫਲਸਫੇ ਨੂੰ ਧਰਮ ਨਹੀਂ ਮੰਨਦਾ। ਕਿਉਂਕਿ ਇਹ ਕਰਮਕਾਂਡ ਦੇ ਫਲਸਫੇ ਨੂੰ ਰੱਦ ਕਰਦਾ ਹੈ, ਮੂਰਤੀ ਪੂਜਾ ਦਾ ਵਿਰੋਧ ਕਰਦਾ ਹੈ। ਬੁੱਧ ਇਕ ਧਾਮ ਹੈ। ਧਾਮ ਤੋਂ ਭਾਵ ਰਾਹ ਹੈ। ਬੁੱਧ ਮੱਤ ਮਾਨਵਵਾਦੀ ਮੱਤ/ਰਾਹ ਹੈ। ਅਸੀਂ ਦਲਾਈਲਾਮਾ ਨੂੰ ਬੋਧੀ ਨਹੀਂ ਮੰਨਦੇ ਕਿਉਂਕਿ ਉਹ ਬੁੱਧ ਮੱਤ ਦੇ ਮੂਲ ਸਿਧਾਂਤ (ਪੰਚਸ਼ੀਲ ਅਸ਼ਟਾਂਗ) ਨੂੰ ਹੀ ਨਹੀਂ ਮੰਨਦਾ। ਬੁਧਇਜ਼ਮ ਦੇ ਸਮੁੱਚੇ ਰੂਪ ਨੂੰ ਪਦਾਰਥਵਾਦੀ ਨਹੀਂ ਕਿਹਾ ਜਾ ਸਕਦਾ। ਪੰਚਸ਼ੀਲ ਅਸ਼ਟਾਂਗ ਵਾਲਾ ਭਾਗ ਹੀ ਪਦਾਰਥਵਾਦੀ ਮੰਨਿਆ ਜਾ ਸਕਦਾ ਹੈ। ਸਾਨੂੰ ਸਮੁੱਚੇ ਧਰਮਾਂ ਦੇ ਅਮਲਾਂ ਤੇ ਕਿੰਤੂ ਕਰਨ ਤੋਂ ਪਹਿਲਾਂ ਸਭ ਧਰਮਾਂ ਬਾਰੇ ਜਾਣਕਾਰੀ ਰੱਖਣੀ ਚਾਹੀਦੀ ਹੈ। ਕਿਉਂਕਿ ਅਜੋਕੇ ਧਾਰਮਿਕ ਆਗੂ ਹਮੇਸ਼ਾਂ ਪਦਾਰਥਵਾਦੀ/ਤਰਕਸ਼ੀਲ ਸੋਚ ਖਿਲਾਫ ਹਮਲੇ ਕਰਨ ਦਾ ਬਹਾਨਾ ਲਭਦੇ ਰਹਿੰਦੇ ਹਨ। ਇਕ ਉਦਾਹਰਣ ਦੇ ਕੇ ਇਸ ਕੌੜੇ ਸੱਚ ਦੀ ਪੁਸ਼ਟੀ ਕਰਨੀ ਚਾਹਾਂਗਾ। ਮੈਂ ਜੰਮੂ-ਕਸ਼ਮੀਰ ਵਿਖੇ ਇਕ ਸਮਾਗਮ ਵਿਚ ਉਸ ਸਮੇਂ ਦੇ ਮੁੱਖ ਮੰਤਰੀ ਦੇ ਜ਼ੋਰ ਦੇਣ ਕਰਕੇ ਕੁਝ ਬੋਲਣ ਲਈ ਰਜ਼ਾਮੰਦ ਹੋਇਆ। ਮੈਂ ਸਿਰਫ ਇਹ ਕਿਹਾ ਕਿ "ਵੇਦਾਂ ਵਿਚ ਸਿਵਾਏ ਮੂਰਖਤਾ ਦੇ ਹੋਰ ਕੁਝ ਨਹੀਂ।" ਉਸੇ ਸਮੇਂ ਮੇਰੇ ਖਿਲਾਫ ਜੰਮੂ ਕਸ਼ਮੀਰ ਸਕਿਊਰਿਟੀ ਰੂਲ ਦੇ ਆਧਾਰ ਤੇ ਕੇਸ ਦਰਜ ਕਰ ਦਿੱਤਾ। ਭਾਵੇਂ ਜੰਮੂ ਦੇ ਅਗਾਂਹਵਧੂ ਲੋਕਾਂ ਨੇ ਮੇਰੀ 50,000 ਰੁਪੈ ਵਿਚ ਜਮਾਨਤ ਕਰਵਾ ਲਈ। ਪਰ ਮੈਂ ਪੂਰੇ 7 ਸਾਲ ਇਸ ਚੱਕਰਵਿਊ ਵਿਚ ਫਸਿਆ ਰਿਹਾ। ਸਬੂਤਾਂ ਦੀ ਅਣਹੋਂਦ ਕਾਰਨ ਭਾਵੇਂ ਮੈਂ ਬਰੀ ਹੋ ਗਿਆ। ਇਥੇ ਇਹ ਵੀ ਵਰਨਣਯੋਗ ਹੈ ਕਿ ਬੁਧ ਮੱਤ ਇਹ ਮੰਨ ਕੇ ਚਲਦਾ ਹੈ ਕਿ "ਇਹ ਦੁਨੀਆਂ ਕਿਸੇ ਨੇ ਬਣਾਈ ਨਹੀਂ, ਸਗੋਂ ਇਹ ਇਕ ਨਿਰੰਤਰ ਵਿਕਾਸ ਦਾ ਸਿੱਟਾ ਹੈ।"

***? ਤਰਕਸ਼ੀਲ ਲਹਿਰ ਪੰਜਾਬ ਦੇ ਕੰਮ ਬਾਰੇ ਆਪਣੇ ਵਿਚਾਰ ਦੱਸੋ।***

- ਤਰਕਸ਼ੀਲ ਲਹਿਰ ਪੰਜਾਬ ਦਾ ਕੰਮ ਤਾਂ ਬਿਨਾਂ-ਸ਼ੱਕ ਸ਼ਲਾਘਾਯੋਗ ਹੈ। ਪਰ ਇਸ ਦੀ ਇਕ ਘਾਟ ਜ਼ਰੂਰ ਰੜਕਦੀ ਹੈ ਕਿ ਇਸ ਨੇ ਪੰਜਾਬ ਵਿਚ ਬੈਠੇ ਪੁਰਾਣੇ ਤਰਕਸ਼ੀਲਾਂ ਤੱਕ ਸੰਪਰਕ ਨਹੀਂ ਕੀਤਾ। ਤਰਕਸ਼ੀਲ ਆਗੂਆਂ ਨੂੰ ਸੰਵਿਧਾਨ ਵਿਚ ਮੌਲਿਕ ਕਰਤੱਵਾਂ ਦੀ ਧਾਰਾ 51-ਏ ਦਾ ਜ਼ੋਰਦਾਰ ਪ੍ਰਚਾਰ ਕਰਨਾ ਚਾਹੀਦਾ ਹੈ। ਜਿਸ ਵਿਚ ਹਰ ਨਾਗਰਿਕ ਦਾ ਕਰਤੱਵ ਹੈ ਕਿ ਉਹ ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਕਰੇਗਾ। ਇਸ ਧਾਰਾ ਤਹਿਤ ਇਲਾਕੇ ਦੇ ਐਸ.ਡੀ.ਐਮ.ਸਾਹਿਬ ਨੂੰ ਮੰਗ ਪੱਤਰ ਦੇ ਕੇ ਗੈਰ-ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਵਾਲੇ ਪਾਖੰਡੀ ਬਾਬਿਆਂ, ਚੇਲਿਆਂ, ਜੋਤਸ਼ੀਆਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਕਰਨੀ ਚਾਹੀਦੀ ਹੈ।

***? ਤਰਕਸ਼ੀਲ ਲਹਿਰ ਨੂੰ ਮਜ਼ਬੂਤ ਕਰਨ ਲਈ ਕੀ ਸੁਝਾਅ ਦੇਣੇ ਚਾਹੋਗੇ।***

- ਤਰਕਸ਼ੀਲ ਲਹਿਰ ਨੂੰ ਤਕੜੀ ਕਰਨ ਲਈ ਇੰਨਾਂ ਕੁੱਝ ਨੁਕਤਿਆਂ ਵੱਲ ਵਿਸ਼ੇਸ਼ ਧਿਆਨ ਦੇਣਾ ਹੋਵੇਗਾ:-

ਲਹਿਰ ਨੂੰ ਇਕੱਠਾ ਕਰਨ ਲਈ ਸਭ ਤਰਕਸ਼ੀਲ ਵਿਚਾਰਾਂ ਵਾਲੇ ਸਾਥੀਆਂ ਨੂੰ ਸੰਪਰਕ ਕਰਨਾ ਚਾਹੀਦਾ ਹੈ।

ਸ਼ਹਿਰਾਂ ਵਿਚ ਵੱਡੀਆਂ ਕਾਨਫਰੰਸਾਂ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਲੋਕ ਇਕੱਠਾਂ ਤੋਂ ਪ੍ਰਭਾਵਿਤ ਹੋ ਸਕਣ।

ਸਮਾਜ ਦੇ ਮੁੱਦਿਆਂ ਨੂੰ ਤਰਕਸ਼ੀਲ ਨਜ਼ਰੀਏ ਤੋਂ ਪੜਤਾਲ ਕੇ ਲੋਕਾਂ ਨੂੰ ਚੇਤੰਨ ਕਰਨ ਦੇ ਯਤਨ ਕਰਨੇ ਚਾਹੀਦੇ ਹਨ।

ਸਾਨੂੰ ਸੰਚਾਰ ਦੇ ਸਾਰੇ ਸਾਧਨਾਂ ਦੀ ਵਰਤੋਂ ਕਰਨੀ ਚਾਹੀਦੀ ਹੈ।

*ਬਾਕੀ ਸਫਾ 13 'ਤੇ*

## ਇੰਟਰਨੈੱਟ ਤੋਂ

ਸਵਾਲਾਂ ਜਵਾਬਾਂ ਦੇ ਰੂਪ ਵਿੱਚ ਹੇਠ ਦਿੱਤੇ ਜਾ ਰਹੇ ਵਿਚਾਰ The Atheism Web 'ਤੇ ਪ੍ਰਕਾਸ਼ਿਤ ਆਰਟੀਕਲ An introduction to Atheism ਵਿਚੋਂ ਲਏ ਗਏ ਹਨ। ਇਸ ਵਿੱਚ ਨਾਸਤਿਕਤਾ ਨਾਲ ਸਬੰਧਿਤ ਬਹੁਤ ਸਾਰੇ ਮਹੱਤਵਪੂਰਨ ਨੁਕਤਿਆਂ ਨੂੰ ਸਪਸ਼ਟ ਕੀਤਾ ਗਿਆ ਹੈ। ਇਸ ਦੇ ਲੇਖਕ ਮੈਥਿਊ ਅਨੁਸਾਰ ਇਹ ਉਹ ਸਵਾਲ ਹਨ ਜੋ ਉਹਨਾਂ ਦੀ ਵੈੱਬ-ਸਾਈਟ ਤੇ ਅਕਸਰ ਪੁੱਛੇ ਜਾਂਦੇ ਹਨ। ਲੇਖਕ ਮੁਤਾਬਿਕ ਇਹ ਸਵਾਲ ਜਵਾਬ ਮੁੱਖ ਤੌਰ 'ਤੇ ਈਸਾਈ ਧਰਮ ਦੇ ਨਜ਼ਰੀਏ ਨਾਲ ਸੰਬਧਿਤ ਹਨ ਪਰ ਇਸਦਾ ਵੱਡਾ ਭਾਗ ਸਾਰੇ ਧਰਮਾਂ ਬਾਰੇ ਹੀ ਲਾਗੂ ਹੁੰਦਾ ਹੈ।

***ਨਾਸਤਿਕਤਾ (Atheism) ਕੀ ਹੈ ?***

ਨਾਸਤਿਕਤਾ ਤੋਂ ਭਾਵ ਰੱਬ ਅਤੇ ਦੇਵਤਿਆਂ ਦੀ ਹੋਂਦ ਵਿੱਚ ਵਿਸ਼ਵਾਸ ਨਾ ਹੋਣਾ ਹੈ। ਇਹ ਅਵਿਸ਼ਵਾਸ ਜਾਂ ਤਾਂ ਸੋਚ ਵਿਚਾਰ ਕਰ ਕੇ ਬਣੀ ਚੋਣ ਵਿਚੋਂ ਨਿਕਲਦਾ ਹੈ ਜਾਂ ਨਾ-ਜਚਣਯੋਗ ਜਾਪਦੀਆਂ ਧਾਰਮਿਕ ਸਿਖਿਆਵਾਂ ਨੂੰ ਰੱਦ ਕਰਨ ਦੀ ਸੁਭਾਵਿਕ ਯੋਗਤਾ ਵਿਚੋਂ ਪੈਦਾ ਹੁੰਦਾ ਹੈ। ਇਹ ਧਾਰਮਿਕ ਸਿਖਿਆਵਾਂ ਪ੍ਰਤੀ ਅਗਿਆਨਤਾ ਵਿਚੋਂ ਪੈਦਾ ਹੋਇਆ ਨਹੀਂ ਹੁੰਦਾ।

ਨਾਸਤਿਕਾਂ ਨੂੰ ਦੋ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ - ਇੱਕ ਉਹ ਹਨ ਜੋ ਇਸ ਬਾਰੇ ਪੂਰੀ ਤਰ੍ਹਾਂ ਸਾਫ ਹਨ ਕਿ ਰੱਬ ਦੀ ਹੋਂਦ ਹੀ ਨਹੀਂ ਹੈ ਜਦ ਕਿ ਦੂਸਰੇ ਇਹ ਕਹਿੰਦੇ ਹਨ ਕਿ ਉਹ ਰੱਬ ਵਿੱਚ ਵਿਸ਼ਵਾਸ ਨਹੀਂ ਰਖਦੇ। ਪਹਿਲੇ ਨੂੰ ਮਜਬੂਤ ਨਾਸਤਿਕਤਾ (Strong atheism) ਅਤੇ ਦੂਸਰੇ ਨੂੰ ਕਮਜੋਰ ਨਾਸਤਿਕਤਾ (Weak atheism) ਕਿਹਾ ਜਾਂਦਾ ਹੈ। ਇਹਨਾਂ ਦੋਹਵਾਂ ਪੁਜੀਸ਼ਨਾਂ ਦੇ ਫਰਕ ਨੂੰ ਸਮਝਣਾ ਮਹੱਤਵਪੂਰਨ ਹੈ. ਕਮਜੋਰ ਨਾਸਤਿਕ ਪੁਜ਼ੀਸ਼ਨ ਰੱਬ ਦੀ ਹੋਂਦ ਬਾਰੇ ਅਵਿਸ਼ਵਾਸ ਹੈ ਜਦ ਕਿ ਮਜਬੂਤ ਨਾਸਤਿਕਤਾ ਮੁਤਾਬਿਕ ਰੱਬ ਦੀ ਕੋਈ ਹੋਂਦ ਨਹੀਂ ਹੈ।

***ਕੀ ਰੱਬ ਦੇ ਵਿੱਚ ਅਵਿਸ਼ਵਾਸ ਅਤੇ ਇਹ ਮੰਨਣਾ ਕਿ ਉਸਦੀ ਕੋਈ ਹੋਂਦ ਨਹੀਂ ਹੈ, ਇਕੋ ਗੱਲ ਨਹੀਂ ਹੈ?***

ਬਿਲਕੁਲ ਨਹੀਂ. ਅਵਿਸ਼ਵਾਸ ਤੋਂ ਭਾਵ ਹੈ ਕਿ ਉਹ ਵਿਅਕਤੀ ਇਸਨੂੰ ਨਹੀਂ ਮੰਨਦਾ ਪਰ ਰੱਬ ਦੀ ਧਾਰਨਾ ਸੱਚ ਹੈ ਜਾਂ ਨਹੀਂ ਇਸ ਬਾਰੇ ਜਰੂਰੀ ਨਹੀਂ ਕਿ ਉਹ ਸਪਸ਼ਟ ਹੋਵੇ। ਇਹ ਚੀਜ (ਭਾਵ ਕਮਜੋਰ ਨਾਸਤਿਕਤਾ) ਅਸਲ ਵਿੱਚ ਸ਼ੰਕਾਵਾਦ ਵੱਲ ਲੈ ਜਾਂਦੀ ਹੈ।

***ਫਿਰ ਸ਼ੰਕਾਵਾਦ (agnosticism) ਕੀ ਹੈ ?***

ਸ਼ੰਕਾਵਾਦ ਸ਼ਬਦ ਪ੍ਰੋ. ਟੀ.ਐਚ. ਹਕਸਲੇ ਦੁਆਰਾ 1876 ਵਿੱਚ ਮੈਟਾਫਿਜ਼ੀਕਲ ਸੋਸਾਇਟੀ ਦੀ ਇੱਕ ਮੀਟਿੰਗ ਵਿੱਚ ਵਰਤਿਆ ਕੀਤਾ ਗਿਆ ਸੀ। ਉਸਨੇ ਇਸਨੂੰ ਇਉਂ ਪ੍ਰੀਭਾਸ਼ਿਤ ਕੀਤਾ ਕਿ ਸ਼ੰਕਾਵਾਦੀ ਉਹ ਹੈ ਜੋ ਨਾਸਤਿਕਤਾ ਅਤੇ ਆਸਤਿਕਤਾ ਦੋਹਵਾਂ ਨੂੰ ਰੱਦ ਕਰਦਾ ਹੋਇਆ ਕਹਿੰਦਾ ਹੈ ਕਿ ਗੈਬੀ ਸ਼ਕਤੀ ਦੀ ਹੋਂਦ ਦਾ ਸਵਾਲ ਅਣਸੁਲਝਿਆ ਹੈ ਅਤੇ ਨਾ ਹੀ ਇਹ ਸੁਲਝਣਯੋਗ ਹੈ (unsolved and unsoluble) ਦੂਸਰੇ ਸ਼ਬਦਾਂ ਵਿੱਚ ਸ਼ੰਕਾਵਾਦੀ ਉਹ ਹੈ ਜੋ ਇਹ ਵਿਚਾਰ ਰਖਦਾ ਹੈ ਕਿ ਰੱਬ ਦੀ ਹੋਂਦ ਹੈ ਜਾਂ ਨਹੀਂ ਇਸ ਬਾਰੇ ਅਸੀਂ ਪੱਕੇ ਤੌਰ 'ਤੇ ਨਹੀਂ ਜਾਣਦੇ।

ਸ਼ੰਕਾਵਾਦੀ ਵੀ ਅੱਗੋਂ ਦੋ ਤਰ੍ਹਾਂ ਦੇ ਹਨ - ਇੱਕ ਸਮਝਦੇ ਹਨ ਕਿ ਰੱਬ ਦੀ ਹੋਂਦ ਜਾਂ ਅਣਹੋਂਦ ਬਾਰੇ *ਜਾਣਿਆ ਹੀ ਨਹੀਂ ਜਾ ਸਕਦਾ* ਉਹ ਪੱਕੇ ਸ਼ੰਕਾਵਾਦੀ (strict agnostics) ਹਨ, ਜਦ ਕਿ ਦੂਸਰੇ ਸਮਝਦੇ ਹਨ ਕਿ ਰੱਬ ਦੀ ਹੋਂਦ ਬਾਰੇ *ਅਜੇ ਤੱਕ* ਨਹੀਂ ਜਾਣਿਆ ਜਾ ਸਕਿਆ, ਉਹ ਅਨੁਭਵੀ ਸ਼ੰਕਾਵਾਦੀ (empirical agnostics) ਹਨ।

***ਫਰੀਥਿੰਕਰ (Freethinker) ਸ਼ਬਦ ਤੋਂ ਕੀ ਭਾਵ ਹੈ ?***

ਫਰੀਥਿੰਕਰ ਉਹ ਹੈ ਜੋ ਪੂਰੀ ਤਰ੍ਹਾਂ ਅਜਾਦ ਤੌਰ 'ਤੇ ਸੋਚਦਾ ਹੈ, ਜੋ ਕਿਸੇ ਵੀ ਸੰਭਾਵਨਾ ਤੇ ਵਿਚਾਰ ਕਰਨ ਲਈ ਤਿਆਰ ਹੁੰਦਾ ਹੈ ਅਤੇ ਠੀਕ ਗਲਤ ਬਾਰੇ ਨਿਰਣਾ ਕਰਨ ਲਈ ਕੇਵਲ ਤਰਕ ਅਤੇ ਵਿਗਿਆਨਕ ਵਿਧੀ ਨੂੰ ਹੀ ਆਧਾਰ ਮੰਨਦਾ ਹੈ।

***ਕੀ ਕਿਸੇ ਚੀਜ ਦੀ ਅਣਹੋਂਦ ਸਿੱਧ ਕਰਨੀ ਅਸੰਭਵ ਨਹੀਂ ਹੈ ?***

ਇਹ ਗੱਲ ਠੀਕ ਹੈ ਕਿ ਰੱਬ ਵਰਗੇ ਧੁੰਦਲੇ ਜਿਹੇ ਸੰਕਲਪ ਦੀ ਅਣਹੋਂਦ ਨੂੰ ਸਿੱਧ ਕਰਨਾ ਅਸੰਭਵ ਜਿਹਾ ਕਾਰਜ ਹੈ। ਪਰ ਕਿਸੇ ਚੀਜ ਦੀ ਹੋਂਦ ਤਾਂ ਸਿੱਧ ਹੋਣੀ ਸੰਭਵ ਹੁੰਦੀ ਹੈ ਸੋ ਇਥੇ ਤਰਕ ਇਹ ਬਣਦਾ ਹੈ ਕਿ ਜੇ ਕਿਸੇ ਚੀਜ ਦੀ ਹੋਂਦ ਸਿੱਧ ਨਹੀਂ ਕੀਤੀ ਜਾਂਦੀ ਤਾਂ ਉਸ ਚੀਜ ਦੀ ਅਣਹੋਂਦ ਹੈ। ਰੱਬ ਦੀ ਹੋਂਦ ਕਦੇ ਵੀ ਸਿੱਧ ਨਹੀਂ ਕੀਤੀ ਗਈ ਇਸ ਲਈ ਸਪਸ਼ਟ ਹੈ ਕਿ ਇਸ ਦੀ ਅਣਹੋਂਦ ਹੈ।

***ਪਰ ਜੇ ਰੱਬ ਨੂੰ ਜਾਣਿਆ ਹੀ ਨਾ ਜਾ ਸਕਦਾ ਹੋਵੇ ?***

ਜੇ ਰੱਬ ਸਾਡੇ ਸੰਸਾਰ ਨਾਲ ਕਿਸੇ ਵੀ ਤਰ੍ਹਾਂ ਦੀ ਕ੍ਰਿਆ ਕਰਦਾ ਹੋਵੇ ਤਾਂ ਉਸਦੀ ਇਸ ਕ੍ਰਿਆ ਦੇ ਕੋਈ ਭੌਤਿਕ ਪ੍ਰਗਟਾਵੇ ਵੀ ਹੋਣਗੇ। ਇਸ ਤਰ੍ਹਾਂ ਉਸਦੀ ਸੰਸਾਰ ਨਾਲ ਕ੍ਰਿਆ ਜਾਨਣਯੋਗ ਹੋਵੇਗੀ। ਜੇ ਉਹ ਨਾ ਜਾਨਣਯੋਗ ਹੈ ਤਾਂ ਇਸਦਾ ਭਾਵ ਹੈ ਕਿ ਉਸਦੀ ਇਸ ਸੰਸਾਰ ਨਾਲ ਕੋਈ ਅੰਤਰਕ੍ਰਿਆ ਨਹੀਂ ਅਤੇ ਜੇ ਉਸਦਾ ਸੰਸਾਰ 'ਤੇ ਕੋਈ ਅਸਰ ਹੀ ਨਹੀਂ ਤਾਂ ਉਸਦੀ ਹੋਂਦ ਹੋਣ ਜਾਂ ਨਾ ਹੋਣ ਦਾ ਕੋਈ ਮਹੱਤਵ ਨਹੀਂ। ਪਰ ਜਿਸ ਚੀਜ ਨੂੰ ਸਿਧਾਂਤਕ ਤੌਰ 'ਤੇ ਲੱਭਿਆ ਹੀ ਨਹੀਂ ਜਾ ਸਕਦਾ ਉਸਦੀ ਹੋਂਦ ਵੀ ਨਹੀਂ ਹੈ।

ਮੈਂ ਇਹ ਨਹੀਂ ਮੰਗ ਕਰਦਾ ਕਿ ਰੱਬ ਦੀ ਕੋਈ ਕਾਰਗੁਜ਼ਾਰੀ ਭੌਤਿਕ ਰੂਪ ਜਾਂ ਵਿਗਿਆਨਕ ਤੌਰ 'ਤੇ ਪਰਖੇ ਜਾ ਸਕਣ ਵਾਲੇ ਰੂਪ ਵਿੱਚ ਹੀ ਹੋਵੇ ਪਰ ਉਸਦੀ ਹੋਂਦ ਕਿਸੇ ਨਾ ਕਿਸੇ ਮਹਿਸੂਸ ਕੀਤੇ ਜਾ ਸਕਣ ਵਾਲੇ ਅਸਰ ਵਜੋਂ ਤਾਂ ਪ੍ਰਗਟ ਹੋਵੇ ਨਹੀਂ ਤਾਂ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਉਸਦੀ ਕੋਈ ਹੋਂਦ ਹੈ।

***ਠੀਕ ਹੈ ਪਰ ਜੇ ਮੈਂ ਦਲੀਲਾਂ ਨਾਲ ਇਹ ਸਿੱਧ ਕਰ ਦਿਆਂ ਕਿ ਰੱਬ ਦੀ ਹੋਂਦ ਹੈ ਤਾਂ ਕੀ ਇਹ ਤੁਹਾਡੇ ਲਈ ਕਾਫੀ ਹੋਵੇਗਾ ?***



ਸੈਂਕੜੇ ਸਾਲਾਂ ਦੀਆਂ ਕੋਸ਼ਿਸਾਂ ਦੇ ਬਾਅਦ ਵੀ ਕੋਈ ਰੱਬ ਦੀ ਹੋਂਦ ਦੇ ਤਰਕਪੂਰਨ ਸਬੂਤ ਨਹੀਂ ਦੇ ਸਕਿਆ। ਇਸਦੇ ਬਾਵਜੂਦ ਲੋਕ ਅਕਸਰ ਸਮਝਦੇ ਹਨ ਕਿ ਉਹ ਰੱਬ ਦੀ ਹੋਂਦ ਤਰਕ ਦੇ ਆਧਾਰ 'ਤੇ ਸਿੱਧ ਕਰ ਸਕਦੇ ਹਨ।

ਅਸਲ ਵਿੱਚ ਸਚਾਈ ਕੇਵਲ ਦਲੀਲਾਂ ਨਾਲ ਹੀ ਨਿਸਚਿਤ ਨਹੀਂ ਹੁੰਦੀ। ਜੇ ਤੁਸੀਂ ਦਲੀਲਾਂ ਨਾਲ ਇਹ ਰੱਬ ਦੀ ਹੋਂਦ ਸਿੱਧ ਵੀ ਕਰ ਦਿਉ ਤਾਂ ਵੀ ਇਹ ਕੋਈ ਮਾਅਰਕਾ ਨਹੀਂ ਹੋਵੇਗਾ। ਜਾਂ ਤਾਂ ਤੁਹਾਡੇ ਤਰਕ ਕਰਨ ਦੀ ਵਿਧੀ ਹੀ ਗਲਤ ਹੋਵੇਗੀ ਜਾਂ ਤੁਹਾਡੀਆਂ ਬੁਨਿਆਦੀ ਧਾਰਨਾਵਾਂ ਗਲਤ ਹੋਣਗੀਆਂ। ਦਲੀਲਬਾਜੀ ਤੱਥਾਂ ਦਾ ਵਿਸ਼ਲੇਸ਼ਣ ਕਰਨ ਅਤੇ ਸਿੱਟੇ ਕੱਢਣ ਲਈ ਚੰਗਾ ਸਾਧਨ ਹੈ ਪਰ ਜੇ ਦਲੀਲਾਂ ਸਚਾਈ ਤੋਂ ਉਲਟ ਲਿਜਾਂਦੀਆਂ ਹੋਣ ਤਾਂ ਸਚਾਈ ਨੂੰ ਹੀ ਪ੍ਰਮੁਖਤਾ ਦੇਣੀ ਬਣਦੀ ਹੈ।

***ਇਸ ਤਰ੍ਹਾਂ ਕੀ ਨਾਸਤਿਕਤਾ ਵੀ ਇੱਕ ਧਾਰਮਿਕ ਵਿਸ਼ਵਾਸ ਨਹੀਂ?***

ਇਸ ਸਵਾਲ ਦਾ ਜਵਾਬ ਇਸ ਗੱਲ ਉਤੇ ਨਿਰਭਰ ਕਰਦਾ ਹੈ ਕਿ ਧਰਮ ਤੋਂ ਤੁਸੀਂ ਕੀ ਸਮਝਦੇ ਹੋ। ਧਰਮ ਦਾ ਪ੍ਰਮੁੱਖ ਲੱਛਣ ਇਸ ਸੰਸਾਰ ਨੂੰ ਬਨਾਉਣ ਅਤੇ ਚਲਾਉਣ ਵਾਲੀ ਕਿਸੇ ਸੁਪਰ-ਪਾਵਰ ਦੀ ਹੋਂਦ ਵਿੱਚ ਵਿਸ਼ਵਾਸ ਅਤੇ ਪੂਜਾ ਅਰਚਨਾ ਕਰਕੇ ਉਸਨੂੰ ਖੁਸ਼ ਕਰਨਾ ਹੈ। ਹੁਣ ਨਾਸਤਿਕਤਾ ਨਾ ਤਾਂ ਅਜਿਹੀ ਕਿਸੇ ਸੁਪਰ-ਪਾਵਰ ਵਿੱਚ ਵਿਸ਼ਵਾਸ ਰਖਦੀ ਹੈ ਅਤੇ ਨਾ ਹੀ ਕਿਸੇ ਕਿਸੇ ਕਿਸਮ ਦੀ ਪੂਜਾ ਆਦਿ ਕੀਤੀ ਜਾਂਦੀ ਹੈ। ਫਿਰ ਇਸਦੀ ਧਰਮ ਨਾਲ ਤੁਲਨਾ ਕਿਵੇਂ ਕੀਤੀ ਜਾ ਸਕਦੀ ਹੈ ?

***ਜੇ ਨਾਸਤਿਕਤਾ ਧਰਮ ਨਹੀਂ ਤਾਂ ਫਿਰ ਇਹ ਧਰਮ ਵਿਰੋਧੀ ਹੈ।***

ਹਰ ਇੱਕ ਵਿਅਕਤੀ ਨੂੰ ਕਿਸੇ ਗੱਲ ਦੇ ਪੱਖੀਆਂ ਅਤੇ ਵਿਰੋਧੀਆਂ ਵਿੱਚ ਹੀ ਵੰਡ ਕੇ ਦੇਖਣਾ ਗਲਤ ਮਨੁੱਖੀ ਪ੍ਰਵਿਰਤੀ ਹੈ। ਖਾਸ ਕਰ ਜਦੋਂ ਧਾਰਮਿਕ ਲੋਕ ਨਾਸਤਿਕਾਂ ਨੂੰ ਧਰਮ ਵਿਰੋਧੀ ਕਹਿੰਦੇ ਹਨ ਤਾਂ ਉਹਨਾਂ ਦਾ ਭਾਵ ਹੁੰਦਾ ਹੈ ਕਿ ਇਹ ਲੋਕ ਆਸਤਿਕਾਂ ਪ੍ਰਤੀ ਨਫਰਤ ਰਖਦੇ ਹਨ ਜਦ ਕਿ ਸਚਾਈ ਇਹ ਨਹੀਂ ਹੈ। ਆਮ ਤੌਰ 'ਤੇ ਨਾਸਤਿਕ ਲੋਕ ਆਪਣੇ ਵਿਚਾਰ ਦੂਸਰਿਆਂ ਉਤੇ ਜਬਰਦਸਤੀ ਠੋਸਦੇ ਨਹੀਂ ਜਿਵੇਂ ਕਿ ਆਸਤਿਕ ਲੋਕ ਕਰਦੇ ਹਨ। ਉਹ ਸਿਰਫ ਆਸਤਿਕਾਂ ਨੂੰ ਰੱਬ ਦੀ ਅਣਹੋਂਦ ਦੀ ਸਚਾਈ ਤੋਂ ਜਾਣੂ ਕਰਵਾਉਣ ਦੀ ਕੋਸ਼ਿਸ ਹੀ ਕਰਦੇ ਹਨ। ਬਾਕੀ ਉਹ ਸਮਝਦੇ ਹਨ ਕਿ ਧਰਮ ਨੂੰ ਜ਼ਿੰਦਗੀ ਦੇ ਹੋਰ ਖੇਤਰਾਂ ਜਿਵੇਂ ਰਾਜਨੀਤੀ, ਸਿਖਿਆ, ਸਮਾਜਿਕ ਜੀਵਨ ਆਦਿ ਖੇਤਰਾਂ ਵਿੱਚ ਦਖਲ ਨਹੀਂ ਦੇਣਾ ਚਾਹੀਦਾ।

***ਧਾਰਮਿਕ ਲੋਕਾਂ ਵੱਲੋਂ ਹਸਪਤਾਲ ਜਾਂ ਅਜਿਹੇ ਹੋਰ ਪੁੰਨਦਾਨ ਦੇ ਬਹੁਤ ਸਾਰੇ ਕੰਮ (charity work) ਚਲਾਏ ਜਾਂਦੇ ਹਨ। ਨਾਸਤਿਕ ਲੋਕਾਂ ਦੇ ਅਜਿਹੇ ਸੰਸਥਾਨ ਕਿਉਂ ਨਹੀਂ ਹਨ ?***

ਇਹ ਗੱਲ ਨਹੀਂ ਕਿ ਨਾਸਤਿਕ ਲੋਕ ਭਲਾਈ ਦੇ ਕਾਰਜ ਨਹੀਂ ਕਰਦੇ ਪਰ ਉਹ ਇਸ ਬਾਰੇ ਰੌਲਾ ਪਾਉਣਾ ਪਸੰਦ ਨਹੀਂ ਕਰਦੇ। ਉਹ ਇਸ ਗੱਲ ਨੂੰ ਹਲਕਾਪਣ ਸਮਝਦੇ ਹਨ ਕਿ ਕੋਈ ਆਪਣੇ ਧਾਰਮਿਕ ਵਿਸ਼ਵਾਸਾਂ ਨੂੰ ਪੇਸ਼ ਕਰਨ ਲਈ ਸਾਧਾਰਣ ਭਲਾਈ ਦੇ ਕੰਮਾਂ ਨੂੰ ਢਾਲ ਬਣਾਵੇ। ਉਹਨਾਂ ਨੂੰ ਇਹ ਗੱਲ ਬੜੀ ਅਜੀਬ ਲਗਦੀ ਹੈ ਕਿ ਕੋਈ ਇਹ ਕਹਿਣ ਲਈ ਹਸਪਤਾਲ ਬਣਾਵੇ ਕਿ ਉਹ ਰੱਬ ਵਿੱਚ ਵਿਸ਼ਵਾਸ ਨਹੀਂ ਰਖਦਾ।

***ਕੀ ਨਾਸਤਿਕਾਂ ਵਿੱਚ ਨੈਤਿਕਤਾ ਹੁੰਦੀ ਹੈ ?***

ਨਾਸਤਿਕ ਨੈਤਿਕ ਪੱਖ ਤੋਂ ਧਾਰਮਿਕ ਲੋਕਾਂ ਨਾਲੋਂ ਵੱਧ ਮਜਬੂਤ ਹੁੰਦੇ ਹਨ ਪਰ ਉਨ੍ਹਾਂ ਦੇ ਨੈਤਿਕ ਹੋਣ ਦੇ ਕਾਰਣ ਕੁਝ ਹੋਰ ਹੁੰਦੇ ਹਨ। ਨਾਸਤਿਕ ਲੋਕ ਨੈਤਿਕਤਾ ਨੂੰ ਮਨੁੱਖਾਂ ਦੁਆਰਾ ਹੀ ਸਿਰਜੀ ਗਈ ਅਤੇ ਸੰਸਾਰ ਨੂੰ ਵਧੀਆ ਢੰਗ ਨਾਲ ਚਲਾਉਣ ਲਈ ਜਰੂਰੀ ਲੋੜ ਸਮਝਦੇ ਹਨ ਨਾਕਿ ਇਸਨੂੰ ਕਿਸੇ ਰੱਬੀ ਸ਼ਕਤੀ ਵੱਲੋਂ ਬਣਾਏ ਗਏ ਨਿਯਮਾਂ ਵਜੋਂ ਲੈਂਦੇ ਹਨ।

***ਕੀ ਨਾਸਤਿਕ ਰੱਬ ਨੂੰ ਐਂਵੇ ਹੀ ਨਹੀਂ ਰੱਦ ਕਰੀ ਜਾਂਦੇ ?***

ਨਾਸਤਿਕ ਰੱਬ ਦੀ ਹੋਂਦ ਦੇ ਸੰਕਲਪ ਨੂੰ ਅਗਿਆਨਤਾ ਕਾਰਣ ਰੱਦ ਨਹੀਂ ਕਰਦੇ ਬਲਕਿ ਇਹ ਉਹਨਾਂ ਦੀ ਸੋਚ ਵਿਚਾਰ ਕਰਕੇ ਕੀਤੀ ਚੋਣ ਹੁੰਦੀ ਹੈ। ਇਹਨਾਂ ਦੀ ਵੱਡੀ ਬਹੁਗਿਣਤੀ ਨੇ ਇੱਕ ਜਾਂ ਬਹੁਤ ਸਾਰੇ ਧਰਮਾਂ ਦਾ ਡੂੰਘਾਈ ਨਾਲ ਅਧਿਐਨ ਕੀਤਾ ਹੁੰਦਾ ਹੈ ਜਿਸ ਵਿਚੋਂ ਇਹਨਾਂ ਨੇ ਧਾਰਮਿਕ ਵਿਸ਼ਵਾਸਾਂ ਨੂੰ ਰੱਦ ਕਰਨ ਦਾ ਫੈਸਲਾ ਲਿਆ ਹੁੰਦਾ ਹੈ। 'ਧਾਰਮਿਕ ਆਧਾਰਾਂ ਤੋਂ ਮੁਕਤੀ' ਨਾਮ ਦੀ ਸੰਸਥਾ ਵੱਲੋਂ ਕੀਤੇ ਇੱਕ ਅਧਿਐਨ ਤੋਂ ਸਿੱਟਾ ਨਿਕਲਿਆ ਹੈ ਕਿ 90 ਪ੍ਰਤੀਸ਼ਤ ਨਾਸਤਿਕ ਧਰਮ ਤੋਂ ਬਦਜ਼ਨ ਹੋਕੇ ਨਾਸਤਿਕ ਬਣੇ। ਉਹਨਾਂ ਨੇ ਮਹਿਸੂਸ ਕੀਤਾ ਕਿ ਜੋ ਕੁਝ ਆਸੇ ਪਾਸੇ ਵਾਪਰਦਾ ਹੈ ਧਾਰਮਿਕ ਵਿਸ਼ਵਾਸ ਉਸ ਨਾਲ ਮੇਲ ਨਹੀਂ ਖਾਂਦੇ।

***ਕੀ ਇੱਕ ਨਾਸਤਿਕ ਦੀ ਜਿੰਦਗੀ ਅਰਥਹੀਣ ਨਹੀਂ ਹੁੰਦੀ ?***

ਨਾਸਤਿਕ ਪੂਰੀ ਤਰ੍ਹਾਂ ਸਾਰਥਿਕ ਅਤੇ ਮਕਸਦਪੂਰਨ ਜ਼ਿੰਦਗੀ ਜਿਉਂਦੇ ਹਨ। ਉਹ ਜ਼ਿੰਦਗੀ ਦੇ ਨਿਸ਼ਾਨੇ ਮਿਥ ਕੇ ਉਹਨਾਂ ਨੂੰ ਪੂਰਾ ਕਰਨ ਲਈ ਸੰਘਰਸ਼ ਕਰਦੇ ਹਨ। ਉਹ ਮੌਤ ਬਾਅਦ ਦੀ ਕਲਪਿਤ ਜਿੰਦਗੀ ਲਈ ਨਹੀਂ ਜਿਉਂਦੇ ਬਲਕਿ ਜਿਉਂਦੇ ਜਾਗਦੇ ਲੋਕਾਂ ਦੀਆਂ ਜ਼ਿੰਦਗੀਆਂ ਬਦਲਣ ਲਈ ਕੰਮ ਕਰਦੇ ਹਨ। ਉਦਾਹਰਣ ਵਜੋਂ ਆਪਣੀ ਜ਼ਿੰਦਗੀ ਸਿਆਸੀ ਤਬਦੀਲੀਆਂ ਲਈ ਲਗਾ ਸਕਦਾ ਹੈ ਤਾਂ ਜੋ ਉਹ ਇਤਹਾਸ 'ਤੇ ਆਪਣੇ ਪੈਰ ਚਿੰਨ੍ਹ ਛੱਡ ਸਕੇ।

***ਨਾਸਤਿਕ ਔਖੇ ਸਮਿਆਂ ਵਿੱਚ ਕਿਸ ਚੀਜ ਦਾ ਆਸਰਾ ਲੈਂਦੇ ਹਨ?***

ਔਖੇ ਸਮਿਆਂ ਵਿੱਚ ਇਹ ਆਮ ਤੌਰ 'ਤੇ ਹੇਠ ਲਿਖੇ ਦਾ ਆਸਰਾ ਲੈਂਦੇ ਹਨ - ਆਪਣੇ ਦੋਸਤ ਮਿੱਤਰ ਅਤੇ ਪਰਿਵਾਰ, ਸੰਗੀਤ, ਸਾਹਿਤ ਅਤੇ ਹੋਰ ਕਲਾਵਾਂ, ਖੇਡਾਂ ਅਤੇ ਕਸਰਤ, ਕੰਮ, ਚਿੰਤਨ, ਮਨੋਚਕਿਤਸਾ, ਪਾਲਤੂ ਜਾਨਵਰ ਆਦਿ।

ਨਾਸਤਿਕ ਸਿਰਫ ਇਸ ਕਰਕੇ ਰੱਬ ਆਦਿ ਦੇ ਸੰਕਲਪਾਂ ਨੂੰ ਮੰਨਣ ਨਹੀਂ ਲੱਗ ਜਾਂਦੇ ਕਿ ਇਸ ਨਾਲ ਉਹਨਾਂ ਨੂੰ ਆਸਰਾ ਮਿਲਦਾ ਹੈ ਬਲਕਿ ਉਹ ਸਚਾਈ ਨੂੰ ਔਖਿਆਈ ਦੇ ਮੁਕਾਬਲੇ ਪ੍ਰਮੁਖਤਾ ਦਿੰਦੇ ਹਨ। ਉਹ ਸਚਾਈ ਚਾਹੇ ਕਿੰਨੀ ਵੀ ਕੌੜੀ ਹੋਵੇ ਇਸ ਦਾ ਸਾਹਮਣਾ ਕਰਨ ਨੂੰ ਪਹਿਲ ਦੇਣਗੇ (ਇਸ ਬਾਰੇ ਸ਼ਹੀਦ ਭਗਤ ਸਿੰਘ ਨੇ 'ਮੈਂ ਨਾਸਤਿਕ ਕਿਉਂ ਹਾਂ' ਵਿੱਚ ਬਹੁਤ ਸਪਸ਼ਟਤਾ ਨਾਲ ਲਿਖਿਆ ਹੈ - ਅਨੁਵਾਦਕ)

# ਘਰੇਲੂ ਹਵਾ ਪ੍ਰਦੂਸ਼ਣ

ਡਾ.ਚਰਨਜੀਤ ਸਿੰਘ 'ਨਾਭਾ'

ਹਵਾ ਅਤੇ ਪਾਣੀ ਜ਼ਿੰਦਗੀ ਦਾ ਆਧਾਰ ਹਨ। ਸਮੁੱਚੀ ਮਨੁੱਖਤਾ ਅਤੇ ਕੁਦਰਤ ਇਹਨਾਂ ਦੋਹਾਂ ਦੀ ਦੇਣ ਹੈ। ਇਹੋ ਕਾਰਨ ਹੈ ਕਿ ਜਦੋਂ ਵੀ ਇਹਨਾਂ ਬਾਰੇ ਚਰਚਾ ਛਿੜਦੀ ਹੈ ਤਾਂ ਗੰਭੀਰ ਰੂਪ ਧਾਰਨ ਕਰ ਲੈਂਦੀ ਹੈ। ਪਾਣੀ ਨਾਲੋਂ ਵੀ ਜ਼ਿਆਦਾ ਚਿੰਤਾ ਵਿਸ਼ਾ ਹਵਾ ਦੀ ਦਿਨ ਪ੍ਰਤੀ ਦਿਨ ਵਿਗੜ ਰਹੀ ਸਥਿਤੀ ਹੈ ਜਿਸ ਨੂੰ ਵਿਚਾਰਨ ਅਤੇ ਸੁਹਿਰਦ ਹੱਲ ਕੱਢਣ ਲਈ ਵਿਸ਼ਵ ਪੱਧਰ ਤੇ ਗੰਭੀਰਤਾ ਨਾਲ ਕੋਸ਼ਿਸ਼ ਜਾਰੀ ਹੈ। ਕਿਉਂਕਿ ਭੂਗੋਲਿਕ ਹੱਦਾਂ ਬੰਨੇ ਪਾਰ ਕਰਦੀ ਹਵਾ ਸਮੁੱਚੀ ਮਨੁੱਖਤਾ ਅਤੇ ਕੁਦਰਤ ਨੂੰ ਪ੍ਰਭਾਵਿਤ ਕਰ ਰਹੀ ਹੈ। ਜਦੋਂ ਹਵਾ ਸਿਹਤ ਅਤੇ ਸੁੰਦਰਤਾ ਉਤੇ ਮਾੜਾ ਪ੍ਰਭਾਵ ਪਾ ਰਹੀ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਹਵਾ ਪ੍ਰਦੂਸ਼ਿਤ ਹੈ ਜਿਸ ਵਿਚ ਮੌਜੂਦ ਧੂੜ ਦੇ ਕਣ, ਸਲਫਰ ਡਾਈਆਕਸਾਈਡ ਗੈਸ, ਕਾਰਬਨ ਮੋਨੋਆਕਸਾਈਡ ਗੈਸ, ਕਾਰਬਨ ਡਾਈਆਕਸਾਈਡ ਗੈਸ ਅਤੇ ਨਾਈਟਰੋਜਨ ਦੇ ਆਕਸਾਈਡ ਮਨੁੱਖੀ ਸਿਹਤ ਤੇ ਆਪਣੀ ਛਾਪ ਛੱਡ ਰਹੇ ਹੁੰਦੇ ਹਨ|

> **ਘਰੇਲੂ ਹਵਾ ਵਿਚ ਛੱਡਿਆ ਕੋਈ ਵੀ ਦੂਸ਼ਿਤ ਕਣ ਦੀ ਮਨੁੱਖੀ ਫੇਫੜਿਆਂ ਵਿਚ ਪਹੁੰਚਣ ਦੀ ਦਰ ਆਮ ਹਵਾ ਵਿਚ ਛੱਡੇ ਜਾਣ ਨਾਲੋਂ 1000 ਗੁਣਾਂ ਜ਼ਿਆਦਾ ਹੈ, ਇਹੋ ਕਾਰਨ ਹੈ ਕਿ ਇਸ ਘਰੇਲੂ ਹਵਾ ਦੇ ਪ੍ਰਦੂਸ਼ਣ ਤੋਂ ਪ੍ਰਭਾਵਿਤ ਹੋ ਆਏ ਵਰ੍ਹੇ 5,89,000 ਭਾਰਤੀ ਮੌਤ ਦੇ ਮੂੰਹ ਵਿਚ ਜਾ ਰਹੇ ਹਨ ਜਦ ਕਿ ਆਬੋ ਹਵਾ ਦੇ ਪ੍ਰਦੂਸ਼ਣ ਤੋਂ ਪ੍ਰਭਾਵਿਤ ਮੌਤਾਂ ਪ੍ਰਤੀ ਵਰ੍ਹੇ ਕੇਵਲ 84000 ਹੀ ਹਨ। ਇਸ ਘਰੇਲੂ ਹਵਾ ਪ੍ਰਦੂਸ਼ਣ ਨਾਲ ਸਭ ਤੋਂ ਜ਼ਿਆਦਾ ਪ੍ਰਭਾਵਿਤ ਔਰਤਾਂ ਅਤੇ ਬੱਚੇ ਹਨ ਅਤੇ ਉਹ ਵੀ ਪੇਂਡੂ ਖੇਤਰ ਦੀਆਂ ਜਿਥੇ ਅਜਿਹੀ ਮੌਤ ਦਰ ਸ਼ਹਿਰ ਨਾਲੋਂ ਕਈ ਗੁਣਾਂ ਜ਼ਿਆਦਾ ਹੈ।**

ਇਹ ਇਕ ਆਮ ਧਾਰਨਾ ਹੈ ਕਿ ਬਾਹਰ ਦੀ ਹਵਾ ਨਾਲੋਂ ਘਰ ਅੰਦਰ ਮੌਜੂਦ ਹਵਾ ਜ਼ਿਆਦਾ ਸਾਫ ਹੁੰਦੀ ਹੈ ਜਦ ਕਿ ਇਹ ਸਰਾਸਰ ਗਲਤ ਹੈ। ਘਰ ਦੇ ਅੰਦਰ ਮੌਜੂਦ ਹਵਾ ਬਾਹਰ ਦੀ ਹਵਾ ਨਾਲੋਂ ਦਸ ਗੁਣਾ ਜ਼ਿਆਦਾ ਗੰਦੀ ਅਤੇ ਦੂਸ਼ਿਤ ਹੋ ਸਕਦੀ ਹੈ। ਇਸਦਾ ਵੱਡਾ ਕਾਰਨ ਘਰਾਂ ਦੀ ਬਣਤਰ ਅਤੇ ਦਿਨ ਪ੍ਰਤੀ ਦਿਨ ਲੁਕ ਕੇ ਬੈਠਣ ਦੀ ਵਧ ਰਹੀ ਤਾਂਘ ਹੈ। ਪ੍ਰੀਵਾਰ ਦਾ ਹਰੇਕ ਜੀਅ ਆਪਣੇ ਕਮਰੇ ਦੀਆਂ ਸਾਰੀਆਂ ਖਿੜਕੀਆਂ ਦਰਵਾਜ਼ੇ ਬੰਦ ਕਰਕੇ ਏ.ਸੀ. ਜਾਂ ਕੂਲਰ ਲਗਾ ਕੇ ਆਪਣੇ ਤੱਕ ਹੀ ਸੀਮਤ ਹੋ ਰਿਹਾ ਹੈ। ਇਹ ਸ਼ਰਤ ਅਮੀਰਾਂ ਅਤੇ ਗਰੀਬਾਂ ਦੋਹਾਂ ਤੇ ਲਾਗੂ ਹੁੰਦੀ ਹੈ। ਅਮੀਰ ਆਪਣੀ ਐਸ਼ੋ ਇਸ਼ਰਤ ਦੇ ਸਮਾਨ ਦਾ ਗੁਲਾਮ ਹੋ ਇਸ ਦੂਸ਼ਿਤ ਹਵਾ ਵਿਚ ਰਹਿ ਰਿਹਾ ਹੈ ਜਦ ਕਿ ਗਰੀਬ ਆਪਣੇ ਬਾਲਣ ਤੋਂ ਲੈ ਕੇ ਹਰੇਕ ਤਰ੍ਹਾਂ ਦੀ ਗਰੀਬੀ ਝੱਲਦਾ ਇਸ ਦੂਸ਼ਿਤ ਹਵਾ ਦਾ ਸ਼ਿਕਾਰ ਹੋ ਰਿਹਾ ਹੈ ਜਿਸ ਬਾਰੇ ਉਸ ਨੂੰ ਅਜੇ ਅੰਦਾਜ਼ਾ ਵੀ ਨਹੀਂ, ਅਮੀਰ ਪ੍ਰੀਵਾਰਾਂ ਵਿਚ ਖਾਣਾ ਪਕਾਉਣ, ਤੰਮਾਕੂ ਜਾਂ ਸਿਗਰਟ ਸੇਵਨ, ਵਾਲਾਂ ਦੇ ਸਪਰੇਅ, ਇਤਰ ਫਲੇਅਰ, ਸਾਫ ਸਫਾਈ ਦਾ ਸਮਾਨ, ਪੇਂਟ ਅਤੇ ਮੱਖੀਆਂ ਮੱਛਰਾਂ ਤੋਂ ਬਚਾਅ ਲਈ ਵਰਤੇ ਜਾਂਦੇ ਕੀਟਨਾਸ਼ਕ ਸਪਰੇਅ ਆਦਿ ਘਰੇਲੂ ਹਵਾ ਨੂੰ ਪ੍ਰਦੂਸ਼ਿਤ ਕਰਨ ਵਿਚ ਆਪਣਾ ਯੋਗਦਾਨ ਪਾਉਂਦੇ ਹਨ। ਕਿਉਂਕਿ ਕਮਰਿਆਂ ਵਿਚੋਂ ਹਵਾ ਦਾ ਨਿਕਾਸ ਸਹੀ ਨਹੀਂ ਹੁੰਦਾ ਜਿਸ ਕਾਰਨ ਇਹਨਾਂ ਕਣਾਂ ਦੀ ਮਾਤਰਾ ਕਮਰਿਆਂ ਵਿਚ ਲਗਾਤਾਰ ਵਧਦੀ ਰਹਿੰਦੀ ਹੈ।

ਅੱਜ ਇਸ ਘਰੇਲੂ ਹਵਾ ਨੂੰ ਮਨੁੱਖੀ ਸੁਵਿਧਾ ਨਾਲ ਜੋੜ ਕੇ ਦੇਖਿਆ ਜਾਣ ਲੱਗ ਪਿਆ ਹੈ ਜਿਸ ਵਿਚ ਤਾਪਮਾਨ, ਨਮੀ ਅਤੇ ਸੁਗੰਧ ਤੋਂ ਇਲਾਵਾ ਹਵਾ ਦੀ ਕੁਆਲਿਟੀ, ਲਾਈਟ ਅਤੇ ਕਮਰੇ ਦਾ ਸ਼ੋਰ ਵੀ ਮਾਪਿਆ ਜਾਂਦਾ ਹੈ। ਇਸ ਬਾਰੇ ਅਮਰੀਕਨ ਸੁਸਾਇਟੀ ਆਫ ਹੀਟਿੰਗ, ਰੈਫਰੀਜ਼ਰੇਸ਼ਨ ਐਂਡ ਵੈਂਟੀਲੇਸ਼ਨ ਇੰਜਨੀਅਰਜ਼ ਨੇ ਘਰੇਲੂ ਹਵਾ ਦੀ ਕੁਆਲਿਟੀ ਵਿਸ਼ਲੇਸ਼ਣ ਕਰਦੇ ਹੋਏ ਕਿਹਾ ਹੈ ਕਿ ਜੇ ਇਹ ਹਵਾ ਉਸ ਵਾਤਾਵਰਣ ਵਿਚ ਮੌਜੂਦ 80% ਲੋਕਾਂ ਨੂੰ ਸਹੀ ਸਿਹਤ ਦੇ ਰਹੀ ਹੈ ਅਤੇ ਕੋਈ ਮਾੜਾ ਪ੍ਰਭਾਵ ਨਹੀਂ ਛੱਡ ਰਹੀ ਤਾਂ ਇਸ ਘਰੇਲੂ ਹਵਾ ਦੀ ਕੁਆਲਿਟੀ ਸਹੀ ਮੰਨੀ ਜਾਵੇਗੀ। ਸ਼ਹਿਰਾਂ ਦੇ ਵਿਚ ਔਸਤਨ ਆਦਮੀ ਆਪਣੇ ਸਮੇਂ ਦਾ 65% ਤੋਂ 90% ਹਿੱਸਾ ਅਜਿਹੀ ਘਰੇਲੂ ਹਵਾ ਦੇ ਮਾਹੌਲ ਵਿਚ ਹੀ ਬਤੀਤ ਕਰਦਾ ਹੈ। ਇਸ ਹਵਾ ਵਿਚ ਸਿਗਰਟ ਦਾ ਧੂੰਆਂ, ਜਿਸ ਵਿਚ 4000 ਤਰ੍ਹਾਂ ਦੇ ਰਸਾਇਣਕ ਯੌਗਿਕ ਹੁੰਦੇ ਹਨ ਅਤੇ ਕੈਂਸਰ ਦਾ ਕਾਰਨ ਬਣਦੇ ਹਨ, ਬੈਕਟੀਰੀਆ ਅਤੇ ਉੱਲੀ, ਕਾਰਬਨ ਮੋਨੋਆਕਸਾਈਡ, ਫਾਰਮੈਲਡੇਹਾਈਡ ਅਤੇ ਹੋਰ ਕਾਰਬਨਿਕ ਅਤੇ ਅ-ਕਾਰਬਨਿਕ ਯੌਗਿਕ ਆਪਣਾ ਯੋਗਦਾਨ ਪਾ ਕੇ ਇਸ ਨੂੰ ਬਦ ਤੋਂ ਬਦਤਰ ਬਣਾ ਰਹੇ ਹਨ।

ਵਿਕਾਸਸ਼ੀਲ ਦੇਸ਼ਾਂ ਵਿਚ ਸਥਿਤੀ ਹੋਰ ਵੀ ਹਾਸੋਹੀਣੀ ਬਣੀ ਹੋਈ ਹੈ ਜਿਥੇ ਇਸ ਘਰੇਲੂ ਦੂਸ਼ਿਤ ਹਵਾ ਤੋਂ ਹੋ ਰਹੀਆਂ ਬੀਮਾਰੀਆਂ ਆਮ ਹਵਾ ਤੋਂ ਹੋ ਰਹੀਆਂ ਬੀਮਾਰੀਆਂ ਤੋਂ ਜ਼ਿਆਦਾ ਘਾਤਕ ਹਨ। ਸੰਸਾਰ ਸਿਹਤ ਸੰਸਥਾ ਨੇ ਆਪ ਰਿਪੋਰਟ "ਰੂਲ ਆਫ 1000" ਵਿਚ ਕਿਹਾ ਹੈ ਕਿ ਘਰੇਲੂ ਹਵਾ ਵਿਚ ਛੱਡਿਆ ਕੋਈ ਵੀ ਦੂਸ਼ਿਤ ਕਣ ਦੀ ਮਨੁੱਖੀ ਫੇਫੜਿਆਂ ਵਿਚ ਪਹੁੰਚਣ ਦੀ ਦਰ ਆਮ ਹਵਾ ਵਿਚ ਛੱਡੇ ਜਾਣ ਨਾਲੋਂ 1000 ਗੁਣਾਂ ਜ਼ਿਆਦਾ ਹੈ, ਇਹੋ ਕਾਰਨ ਹੈ ਕਿ ਇਸ ਘਰੇਲੂ ਹਵਾ ਦੇ ਪ੍ਰਦੂਸ਼ਣ ਤੋਂ ਪ੍ਰਭਾਵਿਤ ਹੋ ਆਏ ਵਰ੍ਹੇ 5,89,000 ਭਾਰਤੀ ਮੌਤ ਦੇ ਮੂੰਹ ਵਿਚ ਜਾ ਰਹੇ ਹਨ ਜਦ ਕਿ ਆਬੋ ਹਵਾ ਦੇ ਪ੍ਰਦੂਸ਼ਣ ਤੋਂ ਪ੍ਰਭਾਵਿਤ ਮੌਤਾਂ ਪ੍ਰਤੀ ਵਰ੍ਹੇ ਕੇਵਲ 84000 ਹੀ ਹਨ। ਇਸ ਘਰੇਲੂ ਹਵਾ ਪ੍ਰਦੂਸ਼ਣ ਨਾਲ ਸਭ ਤੋਂ ਜ਼ਿਆਦਾ ਪ੍ਰਭਾਵਿਤ ਔਰਤਾਂ ਅਤੇ ਬੱਚੇ ਹਨ ਅਤੇ ਉਹ ਵੀ ਪੇਂਡੂ ਖੇਤਰ ਦੀਆਂ ਜਿਥੇ ਅਜਿਹੀ ਮੌਤ ਦਰ ਸ਼ਹਿਰ ਨਾਲੋਂ ਕਈ ਗੁਣਾਂ ਜ਼ਿਆਦਾ ਹੈ।

ਇਕ ਪੇਂਡੂ ਘਰੇਲੂ ਗਰੀਬ ਆਦਮੀ ਲਈ ਇਸ ਹਵਾ ਪ੍ਰਦੂਸ਼ਣ ਦਾ ਵੱਡਾ ਕਾਰਨ ਉਸ ਪ੍ਰੀਵਾਰ ਦੁਆਰਾ ਵਰਤਿਆ ਜਾਣ ਵਾਲਾ ਬਾਲਣ ਹੈ। ਸੰਸਾਰ ਦੀ ਅਬਾਦੀ ਦੇ 50 ਫੀਸਦੀ ਤੋਂ ਵੀ ਉਪਰ ਦਾ ਹਿੱਸਾ ਅੱਜ ਵੀ ਉਹੀ ਪੁਰਾਣੇ ਬਾਲਣ, ਜਿਸ ਵਿਚ ਪਾਥੀਆਂ, ਛਟੀਆਂ, ਲੱਕੜ, ਕੋਲਾ ਅਤੇ ਮਿੱਟੀ ਦਾ ਤੇਲ ਆਦਿ ਹਨ, ਨਾਲ ਆਪਣਾ ਖਾਣਾ ਪਾਣੀ ਤਿਆਰ ਕਰ ਰਿਹਾ ਹੈ ਅਤੇ ਇਹ ਬਾਲਣ ਕੁਕਿੰਗ ਗੈਸ ਨਾਲੋਂ 50 ਗੁਣਾਂ ਜ਼ਿਆਦਾ ਜ਼ਹਿਰੀਲੇ ਤੱਤ ਹਵਾ ਵਿਚ ਛੱਡ ਰਿਹਾ ਹੈ। ਜਿਸ ਦਾ ਸਿੱਧਾ ਪ੍ਰਭਾਵ ਉਥੇ ਰਹਿ ਰਹੀ ਵਸੋਂ ਤੇ ਪੈ ਰਿਹਾ ਹੈ। ਇਹ ਬਾਲਣ ਵਿਚ ਜਲਣ ਕ੍ਰਿਆ ਆਕਸੀਜਨ ਦੀ ਘਾਟ ਕਾਰਨ ਪੂਰੀ ਨਹੀਂ ਹੁੰਦੀ ਜਿਸ ਕਾਰਨ ਕਾਰਬਨ ਮੋਨੋਆਕਸਾਈਡ ਗੈਸ ਪੈਦਾ ਹੁੰਦੀ ਹੈ ਜੋ ਖ਼ੂਨ ਦੇ ਲਾਲ ਕਣਾਂ ਦੀ ਆਕਸੀਜਨ ਲੈ ਜਾਣ ਦੀ ਸਮਰੱਥਾ ਨੂੰ ਪ੍ਰਭਾਵਿਤ ਕਰਦੀ ਹੈ। ਇਸ ਤੋਂ ਇਲਾਵਾ ਇਸ ਦੂਸ਼ਿਤ ਹਵਾ ਵਿਚ ਪੌਲੀ-ਐਰੋਮੈਟਿਕ ਹਾਈਡਰੋਕਾਰਬਨ, ਪੌਲੀ ਆਰਗੈਨਿਕ ਮੈਟੀਰੀਅਲ ਅਤੇ ਬੈਨਜ਼ੋਪਾਈਰੀਨ ਆਦਿ ਦੀ ਮੌਜੂਦਗੀ ਇਸ ਹਵਾ ਨੂੰ ਹੋਰ ਵੀ ਘਾਤਕ ਬਣਾ ਦਿੰਦੇ ਹਨ।

ਇਸ ਦੂਸ਼ਿਤ ਹਵਾ ਨੂੰ ਮਾਪਣ ਦੇ ਪੈਮਾਨੇ ਨੂੰ "ਅਸਰਾਏ" ਨੇ ਕਾਰਬਨ ਡਾਈਆਕਸਾਈਡ ਦੀ ਮਾਤਰਾ ਨਾਲ ਜੋੜਿਆ ਹੈ ਜਿਸ ਨੂੰ ਕਿ "ਬਾਇਓ ਐਫਲੂਐਂਟ" ਕਿਹਾ ਜਾਂਦਾ ਹੈ। ਹਰੇਕ ਮਨੁੱਖ ਆਕਸੀਜਨ ਲੈ ਕੇ ਇਸ ਬਾਇਓ-ਐਫਲੂਐਂਟ ਦਾ ਨਿਕਾਸ ਕਰਦਾ ਹੈ ਅਤੇ ਕਿਸੇ ਵੀ ਘੱਟ ਹਵਾਦਾਰ ਕਮਰੇ ਵਿਚ ਮਨੁੱਖਾਂ ਦੀ ਮੌਜੂਦਗੀ ਨਾਲ ਇਸ ਦੀ ਮਾਤਰਾ ਪ੍ਰਤੀ ਘਣ ਮੀਟਰ ਵਧਦੀ ਜਾਂਦੀ ਹੈ। ਸੋ ਕਮਰੇ ਦਾ ਹਵਾਦਾਰ ਹੋਣਾ ਹੀ ਇਸ ਪ੍ਰਦੂਸ਼ਣ ਤੋਂ ਛੁਟਕਾਰਾ ਦਿਲਵਾ ਸਕਦਾ ਹੈ। ਆਮ ਆਬੋ ਹਵਾ ਵਿਚ ਕਾਰਬਨ ਡਾਈਆਕਸਾਈਡ ਦੀ ਮਾਤਰਾ 350-650 ਪੀ.ਪੀ.ਐਮ. (parts per million) ਦਰਮਿਆਨ ਹੀ ਰਹਿੰਦੀ ਹੈ ਅਤੇ ਘਰੇਲੂ ਹਵਾ ਵਿਚ ਇਹ ਮਾਤਰਾ ਇਸ ਤੋਂ ਘੱਟ ਕਦੇ ਵੀ ਨਹੀਂ ਹੋ ਸਕਦੀ। ਕਿਸੇ ਵੀ ਜਗ੍ਹਾ ਕਾਰਬਨ ਡਾਈਆਕਸਾਈਡ ਦੀ ਮਾਤਰਾ ਘਰੇਲੂ ਹਵਾ ਦੀ ਕੁਆਲਿਟੀ ਦੀ ਸੂਚਕ ਹੈ ਅਤੇ ਜੇ ਇਹ ਮਾਤਰਾ 1000 ਪੀ.ਪੀ.ਐਮ. ਤੋਂ ਵਧ ਜਾਂਦੀ ਹੈ ਤਾਂ ਇਹ ਸਮਝਿਆ ਜਾਂਦਾ ਹੈ ਕਿ ਪ੍ਰਦੂਸ਼ਤ ਹਵਾ ਸਾਡੇ ਤੇ ਭਾਰੂ ਹੁੰਦੀ ਜਾ ਰਹੀ ਹੈ ਅਤੇ ਇਸ ਦਾ ਸਹੀ ਉਪਾਅ ਕਮਰੇ ਆਦਿ ਦਾ ਹਵਾਦਾਰ ਹੋਣਾ ਹੀ ਹੈ।

ਅਮਰੀਕਨ ਸੁਸਾਇਟੀ ਆਫ ਹੀਟਿੰਗ, ਰੈਫਰੀਜਰੇਸ਼ਨ ਐਂਡ ਏਅਰ ਕੰਡੀਸ਼ਨਿੰਗ ਇੰਜਨੀਅਰਜ਼ (ਐਸ਼ਰਾਏ) ਦੇ ਭਾਰਤੀ ਚੈਪਟਰ ਨੇ ਦਿੱਲੀ ਦੇ ਹੋਟਲਾਂ, ਰੈਸਟੋਰੈਂਟਾਂ, ਬੈਂਕਾਂ, ਸ਼ੋਅ-ਰੂਮਾਂ, ਹਸਪਤਾਲਾਂ, ਨਰਸਿੰਗ ਹੋਮਾਂ ਅਤੇ ਦਫਤਰਾਂ ਵਿਚ ਘਰੇਲੂ ਹਵਾ ਵਿਚ ਕਾਰਬਨ ਡਾਈਆਕਸਾਈਡ ਦੀ ਮਾਤਰਾ ਦਾ ਨਿਰੀਖਣ ਕੀਤਾ ਅਤੇ ਕਿਤੇ ਵੀ ਇਸ ਦੀ ਮਾਤਰਾ 1000 ਪੀ.ਪੀ.ਐਮ. ਤੋਂ ਘੱਟ ਨਹੀਂ ਸੀ ਜਦ ਕਿ ਆਮ ਹਵਾ ਵਿਚ ਇਸ ਦੀ ਮਾਤਰਾ ਸਿਰਫ 400 ਪੀ.ਪੀ.ਐਮ. ਹੀ ਰੀਕਾਰਡ ਕੀਤੀ ਗਈ ਜਿਸ ਤੋਂ ਘਰੇਲੂ ਹਵਾ ਦੀ ਮਾੜੀ ਸਥਿਤੀ ਦਾ ਸਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਐਸ਼ਰਾਏ ਨੇ ਆਪਣੇ ਸਟੈਂਡਰਡ 62-1989 ਰਾਹੀਂ ਕਾਰਬਨ ਡਾਈਆਕਸਾਈਡ ਦੀ ਮਾਤਰਾ ਦੀ ਨਿਰਧਾਰਤ ਹੱਦ 1000 ਪੀ.ਪੀ.ਐਮ. ਨਿਸ਼ਚਿਤ ਕੀਤੀ ਹੈ। ਅਸਲ ਵਿਚ ਕਿਸੇ ਵੀ ਥਾਂ ਕਾਰਬਨ ਡਾਈਆਕਸਾਈਡ ਦੀ ਮਾਤਰਾ ਉਸ ਥਾਂ ਦੇ ਹਵਾਦਾਰ ਜਾਂ ਘੱਟ ਹਵਾਦਾਰ ਹੋਣ ਦਾ ਸੰਕੇਤਕ ਹੈ ਕਿਉਂਕਿ ਹਵਾਦਾਰ ਥਾਂ ਵਿਚ ਇਹ ਮਾਤਰਾ ਪਤਲਾਪਣ ਕ੍ਰਿਆ ਰਾਹੀਂ ਕਦੇ ਵੀ ਨਿਰਧਾਰਤ ਹੱਦਾਂ ਪਾਰ ਨਹੀਂ ਕਰ ਸਕਦੀ।

ਅੱਜ ਪੰਜਾਬ ਆਪਣੇ ਆਰਥਿਕ ਵਿਕਾਸ ਦੀਆਂ ਸਾਰੀਆਂ ਹੱਦਾਂ ਪਾਰ ਕਰ ਇਕ ਲਾਚਾਰ ਅਮੀਰ ਰਾਜ ਵਜੋਂ ਆਪਣੀ ਥਾਂ ਬਣਾਈ ਬੈਠਾ ਹੈ ਜਿਥੇ ਘਰੇਲੂ ਹਵਾ ਦਾ ਪ੍ਰਦੂਸ਼ਣ ਇਸ ਦੀ ਵਸੋਂ ਨੂੰ ਘੁਣ ਵਜੋਂ ਖਾ ਰਿਹਾ ਹੈ। ਅਮੀਰ ਆਪਣੀ ਅਮੀਰੀ ਨਸ਼ੇ ਵਿਚ ਇਸ ਦਾ ਸ਼ਿਕਾਰ ਬਣ ਗਿਆ ਹੈ ਜਦ ਕਿ ਗਰੀਬ ਦੀ ਗਰੀਬੀ ਉਸ ਦੀ ਬੇਚਾਰਗੀ ਹੈ ਪਰ ਇਸ ਕੋਹੜ ਨਾਲ ਪ੍ਰਭਾਵਿਤ ਸਮੂਹ ਵਸੋਂ ਹੀ ਹੈ। ਅੱਜ ਰਾਜ ਸਰਕਾਰ ਉਦਯੋਗਾਂ, ਮਿਉਂਸਪਲ ਕਮੇਟੀਆਂ, ਨਰਸਿੰਗ ਹੋਮਾਂ ਅਤੇ ਅਜਿਹੇ ਅਦਾਰਿਆਂ ਜੋ ਪ੍ਰਦੂਸ਼ਣ ਫੈਲਾ ਰਹੇ ਹਨ, ਦੀ ਨਕੇਲ ਕਸਣ ਦੀ ਤਿਆਰੀ ਕਰ ਰਹੀ ਹੈ ਤਾਂ ਜੋ ਪੰਜਾਬ ਦੇ ਵਾਤਾਵਰਣ, ਨਦੀਆਂ-ਨਾਲਿਆਂ, ਚੋਆਂ ਅਤੇ ਬਰਸਾਤੀ ਵਹਿਣੀਆਂ ਨੂੰ ਪ੍ਰਦੂਸ਼ਿਤ ਹੋਣ ਤੋਂ ਬਚਾਇਆ ਜਾ ਸਕੇ ਪਰ ਸ਼ਾਇਦ ਸਰਕਾਰ ਇਸ ਘਰੇਲੂ ਹਵਾ ਪ੍ਰਦੂਸ਼ਣ ਅਤੇ ਇਸ ਦੇ ਪੈ ਰਹੇ ਮਾੜੇ ਅਸਰ ਤੋਂ ਅਜੇ ਪੂਰੀ ਤਰ੍ਹਾਂ ਵਾਕਿਫ ਨਹੀਂ ਹੈ। ਇਸ ਦਿਸ਼ਾ ਵਿਚ ਤਾਂ ਸਿਰਫ ਪ੍ਰਿੰਟ ਅਤੇ ਇਲੈਕਟਰੋਨਿਕ ਮੀਡੀਆ ਰਾਹੀਂ ਕੀਤਾ ਗਿਆ ਪ੍ਰਚਾਰ ਹੀ ਬਹੁਤ ਸਹਾਈ ਸਿੱਧ ਹੋ ਸਕਦਾ ਹੈ। ਆਮ ਕਿਹਾ ਜਾਂਦਾ ਹੈ ਕਿ ਸਿਆਸੀ ਸਮਰੱਥਾ ਦੀ ਘਾਟ ਅਜਿਹੇ ਪ੍ਰੋਗਰਾਮਾਂ ਨੂੰ ਅੱਗੇ ਲਿਜਾਣ ਵਿਚ ਨਕਾਰਾਤਮਕ ਰੋਲ ਅਦਾ ਕਰਦੀ ਹੈ ਪਰ ਹੁਣ ਜਦੋਂ ਸਿਆਸੀ ਸਮਰੱਥਾ ਦਾ ਭਰਪੂਰ ਖਜ਼ਾਨਾ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਕੋਲ ਮੌਜੂਦ ਹੋਵੇ ਤਾਂ ਬੋਰਡ ਨੂੰ ਖੁਦ ਬਾ ਖੁਦ ਅੱਗੇ ਆ ਕੇ ਇਸ ਘਰੇਲੂ ਹਵਾ ਪ੍ਰਦੂਸ਼ਣ ਦੇ ਪੈ ਰਹੇ ਮਾੜੇ ਪ੍ਰਭਾਵਾਂ ਤੋਂ ਆਮ ਪਬਲਿਕ ਨੂੰ ਸੁਚੇਤ ਕਰਨਾ ਚਾਹੀਦਾ ਹੈ ਅਤੇ ਇਸ ਦੇ ਸੰਭਾਵੀ ਉਪਾਅ ਪ੍ਰਿੰਟ ਅਤੇ ਇਲੈਕਟ੍ਰਾਨਿਕ ਮੀਡੀਆ ਰਾਹੀਂ ਲੋਕਾਂ ਤੱਕ ਪਹੁੰਚਾਏ ਜਾਣੇ ਚਾਹੀਦੇ ਹਨ ਤਾਂ ਜੋ ਪੰਜਾਬ ਦੇ ਵਸਨੀਕ ਇਸ ਮਾਰੂ ਘਰੇਲੂ ਹਵਾ ਦੇ ਪ੍ਰਦੂਸ਼ਣ ਦੇ ਮਾੜੇ ਪ੍ਰਭਾਵਾਂ ਤੋਂ ਬਚ ਸਕਣ।

*ਸਹਾਇਕ ਵਿਗਿਆਨਕ ਅਫਸਰ,*
*ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ।*

---

*ਆਦਮੀ ਬਨਕੇ ਦਿਖਾਓ ਤੋ ਕੋਈ ਬਾਤ ਬਨੇ*
*ਕੋਈ ਮੁਸ਼ਕਿਲ ਨਹੀਂ, ਹਿੰਦੂ ਔਰ ਮੁਸਲਮਾਨ ਹੋਨਾ*

# ਔਰਤਾਂ ਅਤੇ ਮਾਨਸਿਕ ਰੋਗ

*ਡਾ. ਸ਼ਾਮ ਸੁੰਦਰ ਦੀਪਤੀ*

ਇਹ ਵਿਗਿਆਨਕ ਸਚਾਈ ਹੈ ਕਿ ਔਰਤਾਂ ਵਿਚ ਮਰਦਾਂ ਦੇ ਮੁਕਾਬਲੇ ਮਾਨਸਿਕ ਰੋਗ ਵੱਧ ਹੁੰਦੇ ਹਨ। ਮਾਨਸਿਕ ਰੋਗ ਔਰਤਾਂ ਵਿੱਚ ਵੱਧ ਕਿਉਂ ਹੁੰਦੇ ਹਨ? ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਔਰਤਾਂ ਜਜ਼ਬਾਤੀ ਹੁੰਦੀਆਂ ਹਨ, ਛੇਤੀ ਰੋਣ ਲੱਗ ਪੈਂਦੀਆਂ ਹਨ ਅਤੇ ਰੋ ਕੇ ਮਨ ਹਲਕਾ ਕਰ ਲੈਂਦੀਆਂ ਹਨ। ਆਦਮੀ ਗੱਲ ਨੂੰ ਮਨ ਵਿਚ ਰੱਖ ਲੈਂਦੇ ਹਨ ਅਤੇ ਜ਼ਿਆਦਾ ਤਣਾਉ ਵਿਚ ਅਤੇ ਪ੍ਰੇਸ਼ਾਨੀ ਵਿਚ ਰਹਿੰਦੇ ਹਨ। ਜਦੋਂ ਕਿ ਰੋਣਾ ਕੋਈ ਹੰਝੂਆਂ ਰਾਹੀਂ ਮਾਨਸਿਕ ਬੀਮਾਰੀ ਨੂੰ ਬਾਹਰ ਕੱਢਣ ਦਾ ਰਾਹ ਨਹੀਂ ਹੈ। ਰੋਣਾ ਤਾਂ ਆਪਣੇ ਆਪ ਵਿਚ ਇਕ ਲੱਛਣ ਹੈ ਕਿ ਔਰਤ ਕਿੰਨੀ ਉਦਾਸ, ਨਿਰਾਸ਼ ਅਤੇ ਪ੍ਰੇਸ਼ਾਨ ਹੈ।

ਕੋਈ ਵੀ ਮਾਨਸਿਕ ਰੋਗ ਇਕੋ ਦਿਨ ਵਿਚ ਸਾਹਮਣੇ ਨਹੀਂ ਆਉਂਦਾ। ਮਨੁੱਖ ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਹਾਦਸਿਆਂ ਨਾਲ ਦੋ ਚਾਰ ਹੁੰਦਾ ਹੈ ਤੇ ਇਕ ਦਿਨ ਟੁੱਟ ਜਾਂਦਾ ਹੈ। ਜਦੋਂ ਵੀ ਕੋਈ ਘਟਨਾ ਵਾਪਰਦੀ ਹੈ, ਮਨੁੱਖ ਤਣਾਉ (tension) ਵਿੱਚ ਆਉਂਦਾ ਹੈ, ਜੋਕਿ ਕਿਸੇ ਵੀ ਮਾਨਸਿਕ ਰੋਗ ਦੀ ਮੁਢਲੀ ਹਾਲਤ ਹੁੰਦੀ ਹੈ। ਤਣਾਉ-ਜ਼ਿੰਦਗੀ ਨੂੰ ਗਤੀਸ਼ੀਲ ਰੱਖਣ ਲਈ ਵੀ ਜ਼ਰੂਰੀ ਹੈ ਪਰ ਤਣਾਅ ਦਾ ਨਾਂਹ-ਪੱਖੀ ਪਹਿਲੂ ਨੁਕਸਾਨ ਵੀ ਕਰਦਾ ਹੈ ਜਾਂ ਕਹੀਏ ਕਿ ਤਣਾਉ ਦੀ ਡੂੰਘਾਈ ਅਤੇ ਲਗਾਤਾਰਤਾ ਦੀ ਸਥਿਤੀ ਕਿਹੋ ਜਿਹੀ ਹੈ ਇਸ ਦੇ ਨਾਲ ਹੀ ਇਕ ਹੋਰ ਜ਼ਰੂਰੀ ਪਹਿਲੂ ਹੈ ਕਿ ਕਿਸੇ ਵਿਅਕਤੀ ਕੋਲ ਤਣਾਉ ਤੋਂ ਨਜਿੱਠਣ ਦਾ ਢੰਗ-ਤਰੀਕਾ ਕੀ ਹੈ ਜਾਂ ਇਸ ਦਿਸ਼ਾ ਵਿਚ ਉਸ ਦੀ ਸਿਖਲਾਈ ਕਿਸ ਤਰ੍ਹਾਂ ਦੀ ਹੈ। ਔਰਤਾਂ ਵਿਚ ਮਾਨਸਿਕ ਰੋਗਾਂ ਦੀ ਸਥਿਤੀ ਨੂੰ ਸਮਝਣ ਲਈ ਇਹ ਦੋਵੇਂ ਪਹਿਲੂ ਅਹਿਮ ਹਨ।

ਆਮ ਤੌਰ 'ਤੇ ਇਹ ਪ੍ਰਚਾਰਿਆ ਜਾਂਦਾ ਹੈ ਕਿ ਔਰਤਾਂ ਨੂੰ ਆਦਮੀ ਦੇ ਮੁਕਾਬਲੇ ਘੱਟ ਤਣਾਉ ਵਿਚੋਂ ਲੰਘਣਾ ਪੈਂਦਾ ਹੈ। ਉਸ ਨੇ ਸਿਰਫ ਘਰੇ ਹੀ ਰਹਿਣਾ ਹੁੰਦਾ ਹੈ, ਉਸ ਦਾ ਬਾਹਰੀ ਜ਼ਿੰਦਗੀ ਨਾਲ ਕੋਈ ਵਾਸਤਾ ਨਹੀਂ ਹੁੰਦਾ। ਆਦਮੀ ਨੇ ਨੌਕਰੀ ਕਰਨੀ, ਰੋਜ਼ੀ ਰੋਟੀ ਕਮਾਉਣੀ, ਕਈ ਤਰ੍ਹਾਂ ਦੇ ਲੜਾਈ ਝਗੜੇ, ਅਦਾਲਤਾਂ ਅਤੇ ਹੋਰ ਹਾਦਸਿਆਂ ਵਿਚੋਂ ਲੰਘਣਾ ਹੁੰਦਾ ਹੈ। ਦੂਸਰੇ ਪਾਸੇ ਜੇ ਦੇਖੀਏ ਤਾਂ ਆਦਮੀ ਘੁੰਮਣ ਫਿਰਨ ਕਰਕੇ, ਲੋਕਾਂ ਵਿਚ ਮੇਲ-ਮਿਲਾਪ ਕਰਕੇ, ਬੋਲ-ਚਾਲ ਕੇ, ਸਿਗਰੇਟ-ਸ਼ਰਾਬ ਦਾ ਸੇਵਨ ਕਰਕੇ ਵੀ ਤਣਾਉ ਨੂੰ ਘੱਟ ਕਰ ਲੈਂਦਾ ਹੈ, ਜਦੋਂ ਕਿ ਔਰਤ ਘਰ ਦੀ ਚਾਰਦੀਵਾਰੀ ਵਿਚ ਘੁੱਟ ਕੇ ਰਹਿ ਜਾਂਦੀ ਹੈ। ਤਣਾਉ ਨਾਲ ਨਜਿੱਠਣ ਦੀ ਔਰਤਾਂ ਦੀ ਸਿਖਲਾਈ ਬਹੁਤ ਘੱਟ ਹੁੰਦੀ ਹੈ ਅਤੇ ਮੌਕੇ ਵੀ ਘੱਟ ਮਿਲਦੇ ਹਨ।

ਮਾਨਸਿਕ ਰੋਗਾਂ ਦੀ ਸੂਚੀ ਵਿਚੋਂ, ਉਦਾਸੀ ਰੋਗ ਔਰਤਾਂ ਵਿਚ ਮਰਦਾਂ ਦੇ ਮੁਕਾਬਲੇ ਦੁੱਗਣਾ ਹੁੰਦਾ ਹੈ। ਉਦਾਸੀ ਰੋਗ-ਜਿਸ ਤਰ੍ਹਾਂ ਕਿ ਨਾਂ ਤੋਂ ਹੀ ਜਾਹਿਰ ਹੈ ਇਹ ਮਨ ਦੀ ਉਦਾਸ ਅਵਸਥਾ ਦਾ ਰੋਗ ਹੈ। ਦਰਅਸਲ ਇਹ ਇਕ ਲੱਛਣ ਹੈ ਜੋ ਅਨੇਕਾਂ ਕਾਰਨਾਂ ਦੇ ਜੋੜ ਦਾ ਨਤੀਜਾ ਹੁੰਦਾ ਹੈ। ਸਮਾਜਿਕ ਹਾਦਸਿਆਂ ਕਾਰਨ ਬੇਚੈਨੀ, ਔਖਵੀ ਦੀ ਸਥਿਤੀ ਪ੍ਰੇਸ਼ਾਨ ਕਰਦੀ ਹੈ। ਪ੍ਰੇਸ਼ਾਨੀ ਵਿਅਕਤੀ ਨੂੰ ਨਿਰਾਸ਼ਤਾ ਵੱਲ ਲਿਆਉਂਦੀ ਹੈ ਅਤੇ ਨਿਰਾਸ਼ ਵਿਅਕਤੀ ਚੁੱਪਚਾਪ ਅਤੇ ਉਦਾਸ ਰਹਿਣ ਲੱਗ ਪੈਂਦਾ ਹੈ।

ਸਮਾਜ ਵਿਚ ਰਹਿੰਦਿਆਂ, ਹਰ ਇਕ ਵਿਅਕਤੀ ਨੂੰ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਵਿਆਹ ਤੋਂ ਪਹਿਲਾਂ ਅਤੇ ਵਿਆਹ ਤੋਂ ਬਾਅਦ, ਔਰਤ ਦੋ ਵੱਖ ਵੱਖ ਵਾਤਾਵਰਣਾਂ ਵਿਚ ਵਿਚਰਦੀ ਹੈ। ਹਰ ਥਾਂ ਉਸ ਨੂੰ ਮੁਸ਼ਕਿਲਾਂ ਭਰਿਆ ਮਾਹੌਲ ਮਿਲਦਾ ਹੈ। ਸਮੱਸਿਆ ਦਾ ਸਾਹਮਣਾ ਕਰਨਾ ਤੇ ਉਨ੍ਹਾਂ ਨਾਲ ਨਜਿੱਠਣਾ ਦੋ ਵੱਖਰੇ ਪਹਿਲੂ ਹਨ। ਸਮੱਸਿਆਵਾਂ ਨਾਲ ਨਜਿੱਠਣ ਲਈ ਜ਼ਰੂਰੀ ਹੈ ਕਿ ਸਮਾਜ ਵਿਚ ਦਾਖਿਲ ਹੋਇਆ ਜਾਵੇ ਅਤੇ ਉਨ੍ਹਾਂ ਨਾਲ ਦੋ-ਚਾਰ ਹੋਇਆ ਜਾਵੇ। ਦੂਸਰੇ ਪਾਸੇ ਸਾਡਾ ਸਮਾਜਿਕ ਢਾਂਚਾ ਅਜਿਹਾ ਹੈ ਕਿ ਲੜਕੀ ਨੂੰ ਘਰੋਂ ਬਾਹਰ ਹੀ ਨਹੀਂ ਨਿਕਲਣ ਦੇਣਾ। ਇਕੱਲਿਆਂ ਬਾਜ਼ਾਰ ਨਹੀਂ ਜਾਣਾ, ਰਾਤ ਨੂੰ ਹਨੇਰੇ ਵਿਚ ਬਾਹਰ ਨਹੀਂ ਨਿਕਲਣਾ, ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਇਕੱਲੇ ਜਾਣਾ ਤਾਂ ਬਹੁਤ ਵੱਡੀ ਗੱਲ ਹੈ। ਇਹੀ ਕਾਰਨ ਹੈ ਕਿ ਲਾਇਕ ਅਤੇ ਮਿਹਨਤੀ ਹੋਣ ਦੇ ਬਾਵਜੂਦ ਬਹੁਤੀਆਂ ਲੜਕੀਆਂ ਉਚੇਰੀ ਸਿੱਖਿਆ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ। ਇਸ ਤਰ੍ਹਾਂ ਦੇ ਅਚੇਤ ਫੈਸਲਿਆਂ ਕਾਰਨ ਹੀ ਲੜਕੀ ਅੰਦਰੋ-ਅੰਦਰੀ ਇਸ ਗੱਲ 'ਤੇ ਰੰਜਸ਼ ਕਰਦੀ ਰਹਿੰਦੀ ਹੈ ਕਿ ਉਸ ਦਾ ਲੜਕੀ ਹੋਣਾ ਉਸਨੂੰ ਕਿੰਨਾ ਨੁਕਸਾਨ ਪਹੁੰਚਾ ਰਿਹਾ ਹੈ।

'ਘਰ ਦੀ ਚਾਰਦੀਵਾਰੀ' ਵਿਚ ਕਿੰਨੀਆਂ ਕੁ ਸਮੱਸਿਆਵਾਂ ਹੱਲ ਹੋ ਸਕਦੀਆਂ ਹਨ? ਵਿਆਹ ਮਗਰੋਂ ਸਥਿਤੀ ਇਕ-ਦਮ ਇੰਨੀ ਬਦਲ ਜਾਂਦੀ ਹੈ ਕਿ ਲੜਕੀ ਨੇ ਉਸ ਬਾਰੇ ਕਦੇ ਸੋਚਿਆ ਹੀ ਨਹੀਂ ਹੁੰਦਾ। ਇਕੋ-ਦਮ ਨਵਾਂ ਮਾਹੌਲ, ਨਵੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਸ ਨੂੰ ਸਮਝ ਹੀ ਨਹੀਂ ਆਉਂਦੀ ਕਿ ਉਹ ਕੀ ਕਰੇ? ਤੇ ਇਹ ਤਣਾਉ ਵਾਲੀ ਸਥਿਤੀ ਹੌਲੀ ਹੌਲੀ ਰਿਝਦੀ ਰਹਿੰਦੀ ਹੈ। ਸਹੁਰੇ ਘਰ ਜਾਣ ਦੀ ਤਿਆਰੀ ਅਤੇ ਸਹੁਰੇ ਘਰ ਦਾ ਮਾਹੌਲ ਬਹੁਤੇ ਵਾਰੀ ਵੱਖਰੇ ਹੀ ਹੁੰਦੇ ਹਨ। ਲੜਕੀ ਇਸ ਤਣਾਉ ਨਾਲ ਪਰੰਪਰਾ ਮੁਤਾਬਕ ਨਜਿਠਦੀ ਹੈ ਜਾਂ ਕਹਿ ਲਈਏ ਕਿ ਸਮਝੌਤਾ ਕਰਦੀ ਹੈ ਜਾਂ ਕਹੀਏ ਕਿ ਸਾਡੀ ਪਰੰਪਰਾ ਵਿਚ ਇਸ ਬਿਨਾਂ ਕੋਈ ਚਾਰਾ ਹੀ ਨਹੀਂ ਹੁੰਦਾ। ਇਸ ਸਭ ਕਾਸੇ ਦੇ ਨਤੀਜੇ ਵਜੋਂ ਉਸ ਨੂੰ ਉਦਾਸੀ ਰੋਗ ਹਾਸਿਲ ਹੁੰਦਾ ਹੈ।

ਇਸ ਤੋਂ ਅੱਗੇ, ਔਰਤਾਂ ਨਾਲ ਇਕ ਵੱਖਰੀ ਸਥਿਤੀ ਹੈ। ਉਸਦੀ ਪਛਾਣ ਦਾ ਸੰਕਟ। ਹੋਸ਼ ਸੰਭਾਲਣ ਤੋਂ ਲੈ ਕੇ ਮਰਨ ਤਕ, ਉਸਨੂੰ ਪਤਾ ਨਹੀਂ ਚਲਦਾ ਕਿ ਉਸਦੀ ਪਛਾਣ ਕੀ ਹੈ? ਉਹ ਹੈ ਕੀ? ਸਮਾਜ ਵਿਚ ਉਸਦਾ ਆਪਣਾ ਨਿਵੇਕਲਾ ਥਾਂ ਕਿੱਥੇ ਹੈ?



ਘਰ ਵਿਚ ਹਮੇਸ਼ਾਂ ਇਹੀ ਕਿਹਾ ਜਾਂਦਾ ਹੈ ਕਿ ਤੂੰ ਪਰਾਇਆ ਧਨ ਹੈਂ, ਤੂੰ ਆਪਣੇ ਘਰ ਚਲੇ ਜਾਣਾ ਹੈ, ਤੇਰਾ ਉਹੀ ਘਰ ਹੈ....। ਉਸ ਦੀ ਟਰੇਨਿੰਗ ਇਸੇ ਤਰ੍ਹਾਂ ਦੀ ਹੁੰਦੀ ਹੈ। ਜੇ ਕੋਈ ਪੜ੍ਹਣ ਦੀ, ਨੌਕਰੀ ਕਰਨ ਦੀ ਰੀਝ ਹੁੰਦੀ ਹੈ ਤਾਂ ਕਹਿ ਦਿੱਤਾ ਜਾਂਦਾ ਹੈ, ਤੂੰ ਇਹ ਆਪਦੇ ਘਰ ਜਾ ਕੇ ਕਰੀਂ। ਸਹੁਰੇ ਘਰ ਜਾ ਕੇ ਜਦੋਂ ਉਹ ਕੋਈ ਆਪਣੀ ਇੱਛਾ ਜ਼ਾਹਿਰ ਕਰਦੀ ਹੈ ਤਾਂ ਜਵਾਬ ਮਿਲਦਾ ਹੈ, ਤੂੰ ਇਹ ਚੱਜ ਉਥੇ ਕਰਨੇ ਸੀ, ਇਥੇ ਨੀਂ ਚੱਲਣੇ ਇਹ ਸਭ। ਉਸਨੂੰ ਸਮਝ ਨਹੀਂ ਆਉਂਦੀ ਕਿ ਕਿਹੜਾ ਹੈ ਉਸਦਾ ਘਰ।

ਇਸ ਤਰ੍ਹਾਂ ਬਚਪਨ ਵਿਚ, ਲੜਕੀ ਮਾਂ-ਪਿਉ ਦੇ ਸਹਾਰੇ, ਛੋਟੇ ਭਰਾ ਤੋਂ ਵੀ ਦਬਕੇ ਸਹਿਣੇ ਤੇ ਡਰ ਕੇ ਰਹਿਣਾ, ਵਿਆਹ ਮਗਰੋਂ ਪਤੀ ਦੇ ਇਸ਼ਾਰੇ ਤੇ ਚਲਣਾ ਤੇ ਬੁਢਾਪੇ ਵਿਚ ਪੁੱਤਰਾਂ ਦੇ ਰਹਿਮੋ-ਕਰਮ 'ਤੇ ਸਮਾਂ ਲੰਘਾਉਣਾ ਹੀ ਔਰਤ ਦੀ ਜ਼ਿੰਦਗੀ ਦਾ ਹਿੱਸਾ ਹਨ। ਅਸੀਂ ਸਮਾਜ ਵਿਚ ਅਨੇਕਾਂ ਹੀ ਅਜਿਹੇ ਰਿਵਾਜਾਂ ਦੀ ਨਿਸ਼ਾਨਦੇਹੀ ਕਰ ਸਕਦੇ ਹਾਂ ਜਿੱਥੇ ਇਹ ਸਮਝ ਸਪਸ਼ਟ ਹੁੰਦੀ ਹੈ ਕਿ ਔਰਤ ਦਾ ਆਪਣਾ ਕੋਈ ਵੱਖਰਾ ਵਜੂਦ, ਵੱਖਰੀ ਪਛਾਣ ਨਹੀਂ। ਮਾਪਿਆਂ ਦੇ ਘਰ ਔਰਤ ਦੇ ਪ੍ਰਤੀ ਹਰ ਪੁਰਸ਼ ਨੂੰ ਇਹ ਫਿਕਰ ਰਹਿੰਦਾ ਹੈ ਕਿ ਅਸੀਂ ਇਸਨੂੰ 'ਸਹੀ ਸਲਾਮਤ' ਆਪਣੇ ਘਰ ਤੋਰਨਾ ਹੈ। ਹੁਣ 'ਸਹੀ ਸਲਾਮਤ' ਦੇ ਅਰਥ ਕੋਈ ਕੀ ਲੈਂਦਾ ਹੈ, ਇਹ ਸਮਾਜ ਨਿਰਧਾਰਤ ਕਰਦਾ ਹੈ ਤੇ ਉਹ ਵੀ ਸਿਰਫ ਔਰਤ ਦੀ ਸਹੀ ਸਲਾਮਤੀ ਦੇ ਮਾਪ-ਦੰਡ। ਔਰਤ ਦੀ ਸਹੀ ਸਲਾਮਤੀ ਕੀ ਖਲਾਅ ਵਿਚ ਹੁੰਦੀ ਹੈ? ਉਸਨੂੰ ਛੇੜਣ ਵਾਲਾ ਮਰਦ, ਉਸ ਨਾਲ ਬਦਕਾਰੀ ਕਰਨ ਵਾਲਾ ਮਰਦ, ਤੇ ਪਲੀਤ ਹੁੰਦੀ ਹੈ ਔਰਤ, ਨਾ ਕਿ ਮਰਦ। ਸਗੋਂ ਮਰਦ ਦੀ ਜ਼ਿੰਦਗੀ ਵਿਚ ਇਕ ਸਟਾਰ ਲਗਦਾ ਹੈ।

ਮਾਨਸਿਕ ਵਿਕਾਸ ਦਾ ਇਕ ਹੋਰ ਅਹਿਮ ਪਹਿਲੂ ਹੈ-ਜੁੜਣਾ। ਰੋਜ਼ਮਰ੍ਹਾ ਦੀ ਜ਼ਿੰਦਗੀ ਵਿਚ ਆਪਣੇ ਆਲੇ-ਦੁਆਲੇ ਦੀਆਂ ਵਸਤੂਆਂ, ਜੋ ਵੀ ਉਸਦੇ ਸੰਪਰਕ ਵਿਚ ਆਉਂਦੀਆਂ ਹਨ, ਉਹ ਉਨ੍ਹਾਂ ਨੂੰ ਆਪਣੇ ਨਾਲ ਜੋੜਦਾ ਤੁਰਿਆ ਜਾਂਦਾ ਹੈ, ਚਾਹੇ ਉਹ ਨਿਰਜੀਵ ਹੋਣ ਜਾਂ ਸਜੀਵ। ਬਚਪਨ ਵਿਚ ਖਿਡੌਣਿਆਂ ਨਾਲ ਮੋਹ ਹੁੰਦਾ ਹੈ-ਮੇਰਾ ਖਿਡੌਣਾ ਹੈ, ਮੇਰਾ ਪੈਨ, ਮੇਰੀ...।

ਕਿਸੇ ਵੀ ਚੀਜ਼ ਨਾਲ ਜੁੜਣਾ ਜਾਂ ਕਿਸੇ ਦਾ ਹੋਣਾ ਹੀ ਮਨੁੱਖ ਦੀ ਹੋਂਦ ਦੀ ਨਿਸ਼ਾਨੀ ਹੈ। ਕਿਸੇ ਨਾਲ ਜੁੜਿਆ ਹੀ ਮਨੁੱਖ ਗਤੀਸ਼ੀਲ ਹੁੰਦਾ ਹੈ। ਕਿਸੇ ਕੰਮ ਨਾਲ ਜਾਂ ਗਤੀਸ਼ੀਲਤਾ ਨਾਲ ਹੀ ਮਨੁੱਖ ਆਪਣੇ ਆਲੇ-ਦੁਆਲੇ ਵਿਚ ਪਛਾਣਿਆ ਜਾਂਦਾ ਹੈ।

ਜੁੜਣ ਦੀ ਸਥਿਤੀ ਵੀ ਔਰਤਾਂ ਦੀ ਵੱਖਰੀ ਹੈ। ਅਸਲ 'ਚ ਤਾਂ ਔਰਤਾਂ ਨੂੰ ਸਮਾਜ ਵਿਚ ਕਿਸੇ ਨਾਲ "ਜੁੜਣ" ਹੀ ਨਹੀਂ ਦਿੱਤਾ ਜਾਂਦਾ ਹੈ। ਮਾਂ-ਪਿਉ ਕੋਲ ਰਹਿੰਦੇ ਵੀ ਦੋਸਤੀ ਦਾ ਅਧਿਕਾਰ ਉਨ੍ਹਾਂ ਕੋਲ ਨਹੀਂ। ਜੇ ਕੋਈ ਇੱਕ-ਦੋ ਸਹੇਲੀਆਂ ਬਣਦੀਆਂ ਵੀ ਹਨ ਤਾਂ ਉਹ ਵਿਆਹ ਤੋਂ ਬਾਅਦ ਜ਼ਿੰਦਗੀ ਭਰ ਲਈ ਵਿੱਛੜ ਜਾਂਦੀਆਂ ਹਨ। ਵਿਆਹ ਤੋਂ ਬਾਅਦ ਤਾਂ ਉਸਨੂੰ ਵੱਖਰਾ ਘੇਰਾ ਬਣਾਉਣ ਦਾ ਬਿਲਕੁਲ ਹੀ ਅਧਿਕਾਰ ਨਹੀਂ। ਭਾਵੇਂ ਔਰਤ ਨੌਕਰੀ ਵੀ ਕਰਦੀ ਹੋਵੇ ਉਥੇ ਵੀ ਉਹ ਮਰਦ ਵਾਂਙ ਵੱਖਰੇ ਦੋਸਤ, ਪਰਿਵਾਰਕ ਸਾਂਝਾਂ ਤੱਕ ਨਿਭਣ ਵਾਲੇ ਰਿਸ਼ਤਿਆਂ ਬਾਰੇ ਸੋਚ ਵੀ ਨਹੀਂ ਸਕਦੀ। ਉਹ ਇਸ ਘੇਰੇ ਲਈ ਪਤੀ ਤੇ ਹੀ ਨਿਰਭਰ ਰਹਿੰਦੀ ਹੈ।

ਪਤੀ ਨਾਲ ਵੀ ਉਹ ਸਹੀ ਮਾਅਨੇ ਵਿਚ ਨਹੀਂ ਜੁੜ ਪਾਉਂਦੀ। ਉਹ ਆਪਣੀ ਨਿਵੇਕਲੀ ਸੋਚ ਦਾ ਪ੍ਰਗਟਾਵਾ ਕਰਨ ਲਈ ਪਹਿਲ ਕਰਨ ਤੋਂ ਡਰਦੀ ਹੈ। ਉਸ ਦੀ ਟ੍ਰੇਨਿੰਗ ਹੀ ਪਤੀ ਨੂੰ 'ਪ੍ਰਮੇਸ਼ਵਰ' ਸਮਝਣ ਦੀ ਹੈ। ਪਤੀ ਲਈ ਪਤਨੀ ਦੀਆਂ ਕਿਸੇ ਵੱਖਰੀਆਂ ਭਾਵਨਾਵਾਂ ਨੂੰ ਸਮਝਣ ਦੀ ਨਾ ਟਰੇਨਿੰਗ ਹੈ, ਨਾ ਵਿਹਲ ਅਤੇ ਨਾ ਹੀ ਉਹ ਇਸਨੂੰ ਤਰਜੀਹ ਦਿੰਦਾ ਹੈ। ਔਰਤ ਭਾਵ ਪਤਨੀ ਉਸ ਲਈ ਪਰਿਵਾਰ ਸਾਂਭਣ ਅਤੇ ਪਰਿਵਾਰ ਅੱਗੇ ਤੋਰਨ ਦਾ ਜ਼ਰੀਆ ਹੈ-ਬੱਸ। ਉਹ ਚਾਹੁੰਦਾ ਹੈ ਕਿ ਔਰਤ ਉਸਨੂੰ ਘਰ ਆਇਆਂ ਗਰਮ ਰੋਟੀ ਅਤੇ ਗਰਮ ਬਿਸਤਰਾ ਦੇਵੇ। ਇਸਤੋਂ ਵੱਧ ਜੇ ਹੈ ਤਾਂ ਉਹ ਬੱਚੇ ਪੈਦਾ ਕਰੇ, ਉਨ੍ਹਾਂ ਨੂੰ ਦੁੱਧ ਪਿਲਾਵੇ ਤੇ ਸਾਂਭੇ।

ਦਰਅਸਲ ਸਮਾਜਿਕ ਪ੍ਰੀਕ੍ਰਿਆ ਵਜੋਂ ਲੋਕਾਂ ਨਾਲ ਜੁੜਣ ਮਗਰੋਂ ਮਨੁੱਖ ਦੀ ਸੰਤੁਸ਼ਟੀ ਆਪਣੇ ਆਲੇ-ਦੁਆਲੇ ਵਿਚੋਂ ਹੁੰਦੀ ਹੈ। ਇਸ ਮੇਲ-ਮਿਲਾਪ ਰਾਹੀਂ ਹੀ ਉਹ ਆਪਣਾ-ਆਪ, ਆਪਣੀ ਹੋਂਦ ਤਿਆਰ ਕਰਦੀ ਤੇ ਬਣਾਉਂਦੀ ਹੈ। ਦੂਸਰਿਆਂ ਦੇ ਵਤੀਰੇ ਨੂੰ ਮੁੱਖ ਰੱਖਕੇ ਜਦੋਂ ਕੋਈ ਆਦਮੀ ਆਪਣੇ-ਆਪ ਬਾਰੇ ਸੋਚਦਾ ਹੈ ਤਾਂ ਸਵੈ-ਚੇਤੰਨ ਹੁੰਦਾ ਹੈ ਤੇ ਇੱਕ ਸਮਾਜਿਕ ਪ੍ਰਾਣੀ ਬਣਦਾ ਹੈ।

ਇਸ ਤਰ੍ਹਾਂ ਆਪਾਂ ਦੇਖਦੇ ਹਾਂ ਕਿ ਔਰਤਾਂ ਦੇ ਮਾਨਸਿਕ ਵਿਕਾਸ ਵਿਚ ਹੀ ਇਕ ਘਾਟ ਹੁੰਦੀ ਹੈ। ਮਨੁੱਖ ਜਦੋਂ ਵੀ ਦੂਸਰਿਆਂ ਨਾਲ ਜੁੜਦਾ ਹੈ ਤਾਂ ਉਨ੍ਹਾਂ ਦੀਆਂ ਪ੍ਰਤੀਕ੍ਰਿਆਵਾਂ ਨੂੰ ਆਪਣੀ ਸ਼ਕਤੀ ਵਜੋਂ ਪ੍ਰਯੋਗ ਕਰਦਾ ਹੈ। ਲੋਕਾਂ ਵੱਲੋਂ ਮਿਲੀ ਹੱਲਾ-ਸ਼ੇਰੀ ਜਾਂ ਸਾਬਾਸ਼ੀ ਉਸ ਲਈ ਇਕ ਖਜ਼ਾਨਾ ਹੁੰਦੀ ਹੈ। ਜਦੋਂ ਔਰਤ ਨੇ ਕਿਸੇ ਨਾਲ ਜੁੜਨਾ ਹੀ ਨਹੀਂ ਜਾਂ ਉਸਨੂੰ ਕਿਸੇ ਨਾਲ ਜੁੜਨ ਹੀ ਨਹੀਂ ਦੇਣਾ ਤਾਂ ਉਸ ਕੋਲ ਇਹ ਤਜਰਬਿਆਂ ਦਾ ਖਜ਼ਾਨਾ ਬਣੇਗਾ ਕਿੱਥੋਂ। ਫਿਰ ਕਿਸੇ ਸੰਕਟ ਜਾਂ ਸਮੱਸਿਆ ਦੇ ਹੱਲ ਲਈ ਉਹ ਕੀ ਇਸਤੇਮਾਲ ਕਰੇਗੀ? ਨਿਸ਼ਚਿਤ ਹੀ ਕਿਸੇ ਸਮੱਸਿਆ ਵੇਲੇ ਉਹ ਉਦਾਸ, ਨਿਰਾਸ਼ ਤੇ ਪ੍ਰੇਸ਼ਾਨ ਹੋਵੇਗੀ।

ਨਾਲ ਹੀ ਇਹ ਗੱਲ ਵੀ ਹੈ ਕਿ ਕਿਸੇ ਵੀ ਸਮੱਸਿਆ ਦਾ ਜੇਕਰ ਹੱਲ ਨਹੀਂ ਨਿਕਲਦਾ ਤਾਂ ਉਸ ਸਮੇਂ ਮਾਨਸਿਕ ਸੰਤੁਲਨ ਕਾਇਮ ਰੱਖਣ ਲਈ ਕੋਈ ਨਾ ਕੋਈ ਜਵਾਬ ਤਾਂ ਲੱਭਣਾ ਹੁੰਦਾ ਹੈ। ਫਿਰ ਵਿਅਕਤੀ ਆਪਣੀ ਅਸਫਲਤਾ ਨੂੰ ਰੱਬ 'ਤੇ ਸੁੱਟ ਦਿੰਦਾ ਹੈ ਅਤੇ ਭਾਣਾ ਮੰਨਣ ਦੀ ਗੱਲ ਕਰਦਾ ਹੈ ਜਾਂ ਆਪਣੇ ਆਪ 'ਤੇ ਪਾਕੇ ਮਾੜੀ ਤਕਦੀਰ ਦੀ ਗੱਲ ਕਰਦਾ ਹੈ। ਉਹ ਅੰਤਰਮੁਖੀ ਹੋ ਜਾਂਦਾ ਹੈ, ਚੁੱਪਚਾਪ ਰਹਿਣ ਲੱਗ ਪੈਂਦਾ ਹੈ ਜਾਂ ਤਕਦੀਰ ਸੰਵਾਰਨ ਲਈ ਮੰਨਤਾ ਮੰਗਦਾ ਹੈ, ਡੇਰਿਆਂ ਤੇ ਜਾਂਦਾ ਹੈ ਤੇ ਬਾਬਿਆਂ, ਫਕੀਰਾਂ ਨੂੰ ਖੁਸ਼ ਕਰਦਾ ਹੈ। ਅਸੀਂ ਇਸਨੂੰ ਭਲੀ-ਭਾਂਤ ਆਪਣੇ ਸਮਾਜ ਵਿਚ ਵਾਪਰਦਾ ਦੇਖ ਸਕਦੇ ਹਾਂ। ਇਥੇ ਅਸੀਂ ਇਹ ਵੀ ਦੇਖ ਸਕਦੇ ਹਾਂ ਕਿ ਇਸਦਾ ਸ਼ਿਕਾਰ ਵੀ ਔਰਤਾਂ ਹੀ ਵੱਧ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਕੋਲ ਕੋਈ ਹੱਲ ਨਹੀਂ ਹੁੰਦਾ। ਤੇ ਜੋ ਥੋੜਾ-ਬਹੁਤ ਉਨ੍ਹਾਂ ਦੀ ਪਹੁੰਚ ਵਿਚ ਹੁੰਦਾ ਹੈ, ਉਹੀ ਕਰਕੇ ਸੰਤੁਸ਼ਟ ਹੋਣਾ ਚਾਹੁੰਦੀਆਂ ਹਨ। ਇਹ ਸਭ

ਇਸ ਲਈ ਹੈ ਕਿ ਔਕੜ ਦੀ ਘੜੀ ਵੇਲੇ ਕਿਸੇ ਸਮੱਸਿਆ ਨੂੰ ਨਜਿੱਠਣ ਲਈ ਉਨ੍ਹਾਂ ਕੋਲ ਹੱਲਾ-ਸ਼ੇਰੀ ਵਾਲਾ, ਸਾਬਾਸ਼ੀ ਵਾਲਾ ਖਜ਼ਾਨਾ ਨਹੀਂ ਹੁੰਦਾ (ਦੋਸਤਾਂ, ਮਿੱਤਰਾਂ ਦਾ ਸਮਾਜਿਕ ਸਹਿਯੋਗ)। ਸਗੋਂ ਇਸਦੇ ਉਲਟ ਹੋਰ ਅਨੇਕਾਂ ਨਾਂਹ-ਪੱਖੀ ਵਿਸ਼ੇਸ਼ਣ ਹੁੰਦੇ ਹਨ ਜਿਵੇਂ ਮੰਦ-ਬੁੱਧੀ, ਕਲਮੂੰਹੀ, ਫਰੇਬੀ, ਖੇਖਣ-ਹੱਥੀ,ਚਲਿੱਤਰੀ, ਗੁੱਤ-ਪਿੱਛੇ ਮੱਤ, ਜੁੱਤੀ ਦੀ ਯਾਰ.....।

ਸਾਨੂੰ ਇਕ ਗੱਲ ਸਪਸ਼ਟ ਰੂਪ ਵਿਚ ਸਮਝਣੀ ਚਾਹੀਦੀ ਹੈ ਕਿ ਸਾਡਾ ਸਮਾਜ ਵੰਡੀਆਂ ਵਾਲਾ ਸਮਾਜ ਹੈ। ਇੱਥੇ ਰੰਗ-ਭੇਦ, ਜਾਤ-ਪਾਤ ਅਤੇ ਆਰਥਿਕਤਾ ਦੇ ਪਹਿਲੂ ਤੋਂ ਵਖਰੇਵੇਂ ਹਨ। ਇੱਥੇ ਹਰ ਵਰਗ ਵਿੱਚ ਅੱਗੇ ਔਰਤ-ਮਰਦ ਵਿਚ ਵਖਰੇਵਾਂ ਕੀਤਾ ਗਿਆ ਹੈ। ਸਰੀਰਕ ਵਖਰੇਵਾਂ ਕੁਦਰਤੀ ਹੈ ਅਤੇ ਇਸਦੀ ਆਪਣੀ ਅਹਿਮੀਅਤ ਹੈ। ਪਰ ਵਖਰੇਵਾਂ ਜਦੋਂ ਵਿਤਕਰੇ ਨਾਲ ਜੁੜਦਾ ਹੈ ਤੇ ਪੁਰਸ਼ ਬਿਨਾਂ ਕਿਸੇ ਵਿਗਿਆਨਕ ਆਧਾਰ 'ਤੇ ਔਰਤ ਨੂੰ ਨੀਵਾਂ ਸਮਝਦਾ ਹੈ ਜਾਂ ਨੀਵਾਂ ਦਿਖਾਉਂਦਾ ਹੈ ਤਾਂ ਇਹ ਮਾਨਸਿਕ ਰੋਗ ਦਾ ਕਾਰਨ ਬਣਦਾ ਹੈ।

ਇਕ ਹੋਰ ਮਾਨਸਿਕ ਰੋਗ 'ਹਿਸਟੀਰੀਆ' ਜਿਸ ਨੂੰ ਔਰਤਾਂ ਦਾ ਹੀ ਮਾਨਸਿਕ ਰੋਗ ਸਮਝਿਆ ਜਾਂਦਾ ਹੈ। ਭਾਵੇਂ ਇਹ ਪੂਰੀ ਤਰ੍ਹਾਂ ਸੱਚ ਨਹੀਂ, ਪਰ ਇਹ ਗੱਲ ਸਹੀ ਹੈ ਕਿ ਇਹ ਔਰਤਾਂ ਵਿਚ ਮਰਦਾਂ ਨਾਲੋਂ ਵੱਧ ਦੇਖਣ ਵਿਚ ਮਿਲਦਾ ਹੈ। ਹਿਸਟੀਰੀਆ ਸ਼ਬਦ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜੋਕਿ ਬੱਚੇਦਾਨੀ ਤੋਂ ਭਾਵ ਰੱਖਦਾ ਹੈ, ਜਿਸ ਕਾਰਨ ਇਸ ਨੂੰ ਗਰਭ ਨਾਲ ਸਬੰਧਤ ਬੀਮਾਰੀ ਵੀ ਕਿਹਾ ਜਾਂਦਾ ਹੈ। ਆਯੁਰਵੇਦ ਵਿਚ ਇਸ ਦਾ ਜ਼ਿਕਰ, ਉਸ ਸਥਿਤੀ ਨਾਲ ਜੋੜ ਕੇ ਹੋਇਆ ਹੈ - ਜਿਸ ਵਿਚ ਵਿਅਕਤੀ ਆਪਣੇ ਆਪ 'ਤੇ ਪੂਰੀ ਤਰ੍ਹਾਂ ਕਾਬੂ ਗਵਾ ਬੈਠਾ ਹੈ ਤੇ ਬੇਕਾਬੂ ਹੋਣ ਦੀ ਹਾਲਤ ਵਿਚ ਅਸੁਭਾਵਿਕ ਹਰਕਤਾਂ ਕਰਨ ਲਗਦਾ ਹੈ। ਇਹ ਰੋਗ ਮਾਨਸਿਕ-ਦਿਮਾਗੀ ਪ੍ਰੇਸ਼ਾਨੀਆਂ ਨਾਲ ਹੋਣ ਵਾਲਾ ਰੋਗ ਹੈ।

ਹਿਸਟੀਰੀਆ ਆਮ ਤੌਰ 'ਤੇ ਦੰਦਲਾਂ ਪੈਣ ਦਾ, ਹੱਥ ਪੈਰ ਆਕੜਣ ਦਾ ਰੋਗ ਹੈ। ਇਹ ਲਗਭਗ ਮਿਰਗੀ ਦਾ ਭੁਲੇਖਾ ਪਾਉਂਦਾ ਹੈ। ਹਿਸਟੀਰੀਆ ਨੂੰ ਵੱਖਰੀ ਤਰ੍ਹਾਂ ਪਛਾਨਣ ਦੇ ਕਈ ਲੱਛਣਾਂ ਵਿਚੋਂ ਕੁਝ ਕੁ ਇਹ ਹਨ। ਹਿਸਟੀਰੀਆ ਵਿਚ ਮਰੀਜ਼ ਦੇ ਮੂੰਹੋਂ ਝੱਗ ਨਹੀਂ ਆਉਂਦੀ। ਮਰੀਜ਼ ਨੂੰ ਕਦੇ ਸੱਟ ਨਹੀਂ ਲਗਦੀ। ਦੰਦਲ ਜ਼ਰੂਰ ਪੈਂਦੀ ਹੈ, ਪਰ ਜੀਭ ਨਹੀਂ ਕੱਟੀ ਜਾਂਦੀ। ਬੇਹੋਸ਼ੀ ਦੌਰਾਨ ਕਦੇ ਵੀ ਕਪੜਿਆਂ ਵਿਚ ਪੇਸ਼ਾਬ ਨਹੀਂ ਨਿਕਲਦਾ। ਹਿਸਟੀਰੀਆ ਦਾ ਦੌਰਾ ਕਦੇ ਰਾਤੀਂ ਸੁੱਤੇ ਹੋਏ ਨਹੀਂ ਪੈਂਦਾ ਅਤੇ ਉਦੋਂ ਵੀ ਨਹੀਂ ਪੈਂਦਾ ਜਦੋਂ ਵਿਅਕਤੀ ਇਕੱਲਾ ਹੋਵੇ।

ਹਿਸਟੀਰੀਆ ਦੀ ਬੀਮਾਰੀ ਮਨ ਦੀ ਅਚੇਤ ਅਵਸਥਾ ਵਿਚੋਂ ਪੈਦਾ ਹੁੰਦੀ ਹੈ। ਦੂਸਰੇ ਪਾਸੇ ਕਈ ਇਹ ਸਮਝਦੇ ਹਨ ਕਿ ਵਿਅਕਤੀ ਜਾਣ-ਬੁੱਝ ਕੇ ਇਹ ਕਰਦਾ ਹੈ-ਔਰਤਾਂ ਚਲਿੱਤਰ ਕਰਦੀਆਂ ਹਨ। ਹਿਸਟੀਰੀਆ ਦੀ ਬੀਮਾਰੀ ਵਿਖਾਵੇ ਜਾਂ ਬਹਾਨੇ ਤੋਂ ਵੀ ਵੱਖਰੀ ਹੈ। ਹਿਸਟੀਰੀਆ ਵਿਚ ਵਿਅਕਤੀ ਯਕੀਨਨ ਹੀ ਹਮਦਰਦੀ ਹਾਸਲ ਕਰਨਾ ਚਾਹੁੰਦਾ ਹੈ ਪਰ ਉਸ ਨੂੰ ਪਤਾ ਨਹੀਂ ਹੁੰਦਾ ਕਿ ਉਹ ਕੀ ਕਰ ਰਿਹਾ ਹੈ। ਇਸ ਨੂੰ ਆਪਾਂ ਅਚੇਤ ਮਨ ਦੀ ਗਿਣੀ-ਮਿਥੀ ਕਹਾਣੀ ਤਾਂ ਕਹਿ ਸਕਦੇ ਹਾਂ। ਇਹ ਕਿਸੇ ਤਰ੍ਹਾਂ ਵੀ ਸੁਚੇਤ ਰੂਪ ਵਿਚ ਕੀਤਾ, ਸੋਚਿਆ-ਸਮਝਿਆ ਕਾਰਜ ਨਹੀਂ ਹੁੰਦਾ।

ਜਿਸ ਤਰ੍ਹਾਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਕਿ ਹਿਸਟੀਰੀਆ ਨੂੰ ਆਮ ਤੌਰ 'ਤੇ ਔਰਤਾਂ ਦੀ ਬੀਮਾਰੀ ਕਿਹਾ ਜਾਂਦਾ ਹੈ। ਨਾਲ ਹੀ ਇਹ ਧਾਰਨਾ ਵੀ ਹੈ ਕਿ ਉਹ ਔਰਤਾਂ ਜੋ ਸੈਕਸ ਪ੍ਰਤੀ ਅਸੰਤੁਸ਼ਟ ਹੋਣ। ਦਰਅਸਲ ਇਹ ਇਨ੍ਹਾਂ ਸਪਸ਼ਟ ਨਹੀਂ ਹੈ। ਹੁੰਦਾ ਇਹ ਹੈ ਕਿ ਪਤੀ ਘਰ ਤੋਂ ਦੂਰ ਰਹਿੰਦਾ ਹੋਵੇ ਜਾਂ ਉਸ ਦੇ ਕਿਸੇ ਹੋਰ ਵਿਅਕਤੀ ਨਾਲ ਸਬੰਧ ਹੋਣ ਜਾਂ ਹੋਰ ਸਪਸ਼ਟ ਸ਼ਬਦਾਂ ਵਿਚ ਕਹੀਏ ਕਿ ਔਰਤ ਦਾ ਮਰਦ ਵਲੋਂ ਅਤੇ ਉਸ ਦੇ ਹੋਰ ਪਰਿਵਾਰਕ ਮੈਂਬਰਾਂ ਵਲੋਂ ਅਣਗੌਲਿਆ ਕੀਤਾ ਜਾਣਾ ਇਕ ਵੱਡਾ ਕਾਰਨ ਹੈ, ਨਾ ਕਿ ਸਿੱਧੇ ਤੌਰ 'ਤੇ ਸੈਕਸ ਦੀ ਅਸੰਤੁਸ਼ਟੀ। ਭਾਵੇਂ ਪਤੀ ਵੱਲੋਂ ਅਣਗੌਲੇ ਜਾਣ ਦਾ ਇਹ ਇਕ ਹਿੱਸਾ ਜ ਜ਼ਰੂਰ ਹੁੰਦਾ ਹੈ।

ਮਨੋਵਿਗਿਆਨਕ ਖੋਜਾਂ ਨੇ ਹੁਣ ਦਰਸਾਇਆ ਹੈ ਕਿ ਹਿਸਟੀਰੀਆ ਉਸ ਸਥਿਤੀ ਦਾ ਪ੍ਰਗਟਾਵਾ ਹੈ, ਜਿਸ ਵਿਚ ਕਿਸੇ ਗੁੰਝਲਦਾਰ ਸਮੱਸਿਆ ਵਿਚ ਉਲਝਿਆ ਮਨ, ਜਦੋਂ ਕੋਈ ਹੱਲ ਨਹੀਂ ਲੱਭ ਸਕਦਾ ਤਾਂ ਲਗਾਤਾਰ ਮਾਨਸਿਕ ਸੰਘਰਸ਼ ਚਲਦਾ ਰਹਿੰਦਾ ਹੈ। ਇਸ ਤੋਂ ਅੱਗੇ, ਜੇਕਰ ਮਰੀਜ ਨੂੰ ਲਗਦਾ ਹੈ ਕਿ ਉਸ ਨੂੰ ਕਿਸੇ ਤੋਂ ਹਮਦਰਦੀ ਨਹੀਂ ਮਿਲ ਰਹੀ, ਸਗੋਂ ਉਸ ਨੂੰ ਗਲਤ ਸਮਝਿਆ ਜਾ ਰਿਹਾ ਹੈ ਤਾਂ ਉਸ ਦਾ ਘੁਟਿਆ ਹੋਇਆ ਅਚੇਤ ਮਨ ਹਿਸਟੀਰੀਆ ਰਾਹੀਂ ਪ੍ਰਗਟਾਵੇ ਦਾ ਰਾਹ ਲੱਭਦਾ ਹੈ।

ਇਹ ਵੀ ਦੇਖਣ ਵਿਚ ਆਇਆ ਹੈ ਕਿ ਹਿਸਟੀਰੀਆ ਦੀ ਬੀਮਾਰੀ ਪੇਂਡੂ ਖੇਤਰ ਵਿਚ ਅਤੇ ਘੱਟ ਪੜ੍ਹੀਆਂ-ਲਿਖੀਆਂ ਔਰਤਾਂ ਵਿਚ ਵੱਧ ਹੁੰਦੀ ਹੈ। ਸਾਡੇ ਮੁਲਕ ਵਿਚ ਇਹ ਦੋਹੇਂ ਸਥਿਤੀਆਂ ਦੀ ਸਾਰਥਕ ਜ਼ਮੀਨ ਮੌਜੂਦ ਹੈ। ਸਿਰਫ ਇਕ ਤਿਹਾਈ ਔਰਤਾਂ ਹੀ ਸਾਖਰ ਹਨ ਅਤੇ ਸੱਤਰ ਫੀਸਦੀ ਪਿੰਡਾਂ ਵਿਚ ਰਹਿਣ ਵਾਲੀਆਂ ਔਰਤਾਂ ਦੀ ਸਥਿਤੀ ਹੋਰ ਵੀ ਮਾੜੀ ਹੈ। ਔਰਤਾਂ ਦੀ ਸੈਕਸ ਪ੍ਰੀਕਿਰਿਆ ਨੂੰ ਸੰਜੀਦਗੀ ਨਾਲ ਨਹੀਂ ਲਿਆ ਜਾਂਦਾ, ਖਾਸ ਕਰਕੇ ਪਿੰਡਾਂ ਤੇ ਉਹ ਵੀ ਸੰਯੁਕਤ ਪ੍ਰੀਵਾਰਾਂ ਵਾਲੇ ਮਾਹੌਲ ਵਿਚ। ਸੈਕਸ ਪ੍ਰੀਕਿਰਿਆ ਵਿਚ ਆਦਮੀ ਆਪਣੇ ਆਪਨੂੰ ਸਰਗਰਮ ਪਾਤਰ ਸਮਝਦਾ ਹੈ ਤੇ ਬਹੁਤੀ ਵਾਰੀ ਨਸ਼ੇ ਦੀ ਲੋਰ ਵਿਚ ਇਸਨੂੰ ਮਸ਼ੀਨੀ ਕਾਰਜ ਵਾਂਙ ਨਿਭਾਉਂਦਾ ਹੈ, ਪਾਸੇ ਹਟ ਜਾਂਦਾ ਹੈ ਜਦੋਂ ਕਿ ਸੈਕਸ ਦਾ ਕਾਰਜ ਸਰੀਰਕ ਕਾਰਜ ਦੇ ਨਾਲ ਨਾਲ ਉਨਾਂ ਹੀ ਮਾਨਸਿਕ ਵੀ ਹੈ। ਸੈਕਸ ਦੇ ਕਾਰਜ ਲਈ ਔਰਤ ਦੀ ਪ੍ਰਵਾਨਗੀ ਅਤੇ ਉਸਦੀ ਤਿਆਰੀ ਦੀ ਲੋੜ ਹੁੰਦੀ ਹੈ। ਔਰਤਾਂ ਦੇ ਸੈਕਸ ਸੁਭਾਅ ਦੇ ਮੁਤਾਬਿਕ ਉਹ ਕੁੱਝ ਦੇਰ ਨਾਲ ਸਰਗਰਮ ਹੁੰਦੀਆਂ ਹਨ। ਉਨ੍ਹਾਂ ਨੂੰ ਇਸ ਕਾਰਜ ਲਈ ਮਰਦ ਦੇ ਮੁਕਾਬਲੇ ਕੁੱਝ ਜ਼ਿਆਦਾ ਵਕਤ ਚਾਹੀਦਾ ਹੁੰਦਾ ਹੈ। ਜਦੋਂ ਕਿ ਆਮ ਤੌਰ 'ਤੇ ਹੁੰਦਾ ਇਹ ਹੈ ਕਿ ਜਦੋਂ ਔਰਤ ਸੈਕਸ ਕਾਰਜ ਲਈ ਤਿਆਰ ਹੁੰਦੀ ਹੈ ਉਦੋਂ ਤੱਕ ਮਰਦ ਆਪਣੇ ਕਾਰਜ ਤੋਂ ਫਾਰਗ ਹੋ ਚੁੱਕਿਆ ਹੁੰਦਾ ਹੈ। ਇਸ ਤਰ੍ਹਾਂ ਲਗਾਤਾਰ ਵਾਪਰਨ ਨਾਲ ਔਰਤ ਵਿਚ ਬੇਚੈਨੀ ਅਤੇ ਪ੍ਰੇਸ਼ਾਨੀ ਆਉਂਦੀ ਹੀ ਹੈ ਅਤੇ ਜਦੋਂ ਇਸਨੂੰ



ਪ੍ਰਗਟਾ ਸਕਣ ਦੀ ਸੰਭਾਵਨਾ ਵੀ ਨਾ ਹੋਵੇ ਅਤੇ ਉਸਨੂੰ 'ਚੁੱਪਚਾਪ ਧਿਰ' ਵਜੋਂ ਸ਼ਾਮਲ ਹੋਣ ਦਾ ਸਬਕ ਸਿਖਾਇਆ ਗਿਆ ਹੋਵੇ ਤਾਂ ਇਹ ਘੁਟਣ ਆਪਣੇ ਪ੍ਰਗਟਾਵੇ ਦਾ ਹੋਰ ਰਾਹ ਲਭਦੀ ਹੈ।

ਮਨੋਵਿਗਿਆਨੀ ਇਸ ਦੀਆਂ ਤਿੰਨ ਕਿਸਮਾਂ ਦਾ ਜ਼ਿਕਰ ਕਰਦੇ ਹਨ। ਇਕ ਤਾਂ ਇਹ ਕਿ ਮਾਨਸਿਕ ਪ੍ਰੇਸ਼ਾਨੀ ਨੂੰ ਆਪਣੀ ਕਿਸੇ ਗਲਤੀ ਨਾਲ ਜੋੜਕੇ ਹਰ ਵਕਤ ਤਣਾਓ ਵਿਚ ਰਹਿਣਾ ਜੋ ਕਿ ਸਿਰਦਰਦ, ਥਕਾਵਟ ਅਤੇ ਨੀਂਦ ਨਾ ਆਉਣਾ ਆਦਿ ਦੇ ਰੂਪ ਵਿਚ ਹੁੰਦਾ ਹੈ। ਇਹ ਤਣਾਓ-ਪੂਰਣ ਹਿਸਟੀਰੀਆ ਹੈ। ਦੂਸਰੀ ਕਿਸਮ, ਜਦੋਂ ਕਿਸੇ ਤਰ੍ਹਾਂ ਦੇ ਦੌਰੇ ਰਾਹੀਂ ਜਾਂ ਹੋਰ ਬਿਮਾਰੀ ਰਾਹੀਂ ਮਰੀਜ਼ ਉਸ ਵਿਅਕਤੀ, ਜਿਸਨੇ ਉਸਨੂੰ ਅਣਗੌਲਿਆਂ ਕੀਤਾ ਹੁੰਦਾ ਹੈ, ਦਾ ਧਿਆਨ ਆਪਣੇ ਵੱਲ ਖਿੱਚਣ ਵਿਚ ਕਾਮਯਾਬ ਹੋ ਜਾਂਦਾ ਹੈ ਭਾਵ ਜੋ ਉਹ ਚਾਹੁੰਦਾ ਹੈ, ਉਹ ਹਾਸਲ ਹੋ ਜਾਂਦਾ ਹੈ।

ਤੀਸਰੀ ਕਿਸਮ ਹੈ ਜਦੋਂ ਮਰੀਜ਼ ਆਪਣੀਆਂ ਦੱਬੀਆਂ ਹੋਈਆਂ ਭਾਵਨਾਵਾਂ ਦੇ ਪ੍ਰਗਟਾਵੇ ਲਈ ਕਿਸੇ ਖਾਸ ਵਿਅਕਤੀ ਨੂੰ ਆਪਣੇ ਆਪ 'ਤੇ ਹਾਵੀ ਕਰ ਲੈਂਦੇ ਹਨ। ਇਹ ਕੋਈ ਦੇਵੀ, ਕੋਈ ਘਰ ਦਾ ਮਰਿਆ ਬਜ਼ੁਰਗ ਆਦਿ ਹੁੰਦਾ ਹੈ ਜਿਸ ਦੇ ਜ਼ਰੀਏ ਰਾਹੀਂ ਉਹ ਕਿਸੇ ਨੂੰ ਥੱਪੜ ਮਾਰ ਦਿੰਦੇ ਹਨ, ਗਾਲ੍ਹਾਂ ਕੱਢ ਦਿੰਦੇ ਹਨ। ਇਸੇ ਤਰ੍ਹਾਂ ਉਸ ਨੂੰ ਸੰਤੁਸ਼ਟੀ ਮਿਲਦੀ ਹੈ ਕਿ ਜੋ ਕੁੱਝ ਉਹ ਸਹਿਜ ਅਵਸਥਾ ਵਿਚ ਜਾਂ ਸਮਾਜਿਕ ਬੰਧਨਾਂ ਵਿਚ ਰਹਿਕੇ ਨਹੀਂ ਕਰ ਸਕਦਾ ਇਸ ਤਰ੍ਹਾਂ ਪੂਰਾ ਕਰ ਲੈਂਦਾ ਹੈ। ਇਸ ਤਰ੍ਹਾਂ ਇਕ 'ਨਕਾਰਾ' ਸਮਝੀ ਜਾਂਦੀ ਅਤੇ ਰੋਜ਼ ਗਾਲ੍ਹਾਂ ਖਾਣ ਤੋਂ ਲੈ ਕੇ ਮਾਰ-ਕੁੱਟ ਖਾਂਦੀ ਔਰਤ ਜਦੋਂ ਵਾਲ ਖੋਲ੍ਹਕੇ ਚੌਂਕੀ ਭਰਨ ਤੇ ਦੇਵੀ ਬਣਨ ਵੱਲ ਜਾਂਦੀ ਹੈ ਤਾਂ ਉਹ 'ਪੂਜਣਯੋਗ' ਬਣ ਜਾਂਦੀ ਹੈ। ਇਸ ਹਾਲਤ ਵਿਚ ਉਹ ਸੱਸ-ਨਨਾਣ ਨੂੰ ਝਿੜਕਦੀ ਹੈ, ਪਤੀ ਨੂੰ ਵੀ ਤਾੜਦੀ ਹੈ।

ਇਹ ਸਾਰੀ ਜਾਣਕਾਰੀ ਤੋਂ ਬਾਅਦ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਹਿਸਟੀਰੀਆ ਦੀ ਕਿਸੇ ਵੀ ਕਿਸਮ ਵਿਚ ਅਸਲ ਕਾਰਨ ਕਿੱਥੇ ਹੈ? ਹਿਸਟੀਰੀਆ ਦੇ ਵੱਖ ਵੱਖ ਕਿਸਮ ਦੇ ਪ੍ਰਗਟਾਵਿਆਂ ਵਿਚ ਇਹ ਜ਼ਾਹਿਰ ਹੈ ਕਿ ਵਿਅਕਤੀ ਆਪਣੀ ਪਛਾਣ ਅਤੇ ਮਾਨਤਾ ਚਾਹੁੰਦਾ ਹੈ। ਉਹ ਚਾਹੁੰਦਾ ਹੈ ਕਿ ਉਸ ਵੱਲ ਕੋਈ ਧਿਆਨ ਕੇਂਦਰਤ ਕਰੇ। ਹਿਸਟੀਰੀਆ ਦੇ ਮਰੀਜ਼ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਇਹ ਦੇਖਿਆ ਜਾਵੇ ਕਿ ਮਰੀਜ਼ ਦੇ ਮਨ ਵਿਚ ਕਿੱਥੇ ਨੁਕਸ ਹੈ। ਕਿੱਥੇ ਉਸ ਦੇ ਮਨ ਵਿਚ ਅੰਤਰ-ਵਿਰੋਧ ਹੈ। ਕਿਉਂ ਉਹ ਮਨ ਨੂੰ ਟਿਕਾ ਨਹੀਂ ਪਾ ਰਿਹਾ ਜਾਂ ਸੰਤੁਲਨ ਵਿਚ ਨਹੀਂ ਰੱਖ ਰਿਹਾ। ਪਰਿਵਾਰ ਦੇ ਕਿਸ ਮੈਂਬਰ ਕੋਲੋਂ ਉਸਨੂੰ ਕਿਸੇ ਵੀ ਤਰ੍ਹਾਂ ਅਣਗੌਲਿਆਂ ਰੱਖਣ ਦੀ ਪ੍ਰਤੀਕ੍ਰਿਆ ਜਾਰੀ ਹੈ।

ਹਿਸਟੀਰੀਆ ਨੂੰ ਜੇਕਰ ਜਾਣ-ਬੁੱਝ ਕੇ ਕੀਤਾ ਕਾਰਜ ਕਹਾਂਗੇ, ਜਿਵੇਂ ਕਿ ਬਹੁਤੇ ਨੀਮ-ਹਕੀਮ ਕਹਿ ਦਿੰਦੇ ਹਨ ਜਾਂ ਇਸਨੂੰ ਸਿੱਧੇ ਸ਼ਬਦਾਂ ਵਿਚ 'ਸੈਕਸ ਦੀ ਅਸੰਤੁਸ਼ਟੀ' ਕਹਿਕੇ ਪ੍ਰਚਾਰਾਂਗੇ ਅਤੇ ਇਲਾਜ ਲਈ 'ਥੱਪੜ ਮਾਰਕੇ', ਦੰਦਲਾਂ ਨੂੰ ਖੋਹਲਣਾਂ ਜਾਂ 'ਓਪਰੀ ਛਾਇਆ' ਮੰਨਦੇ ਹੋਏ ਕੁੱਟਕੇ ਭੂਤ ਕੱਢਣਾ ਵਰਗੇ ਤਰੀਕੇ ਅਪਨਾਵਾਂਗੇ ਤਾਂ ਇਸ ਨਾਲ ਔਰਤ ਦੀ ਸਥਿਤੀ ਵਿੱਚ ਵਿਗਾੜ ਵਧੇਰੇ ਵਧੇਗਾ। ਨਾਲੇ ਉਹ ਫਰੇਬੀ ਅਤੇ ਚਲਿੱਤਰੀ ਵੀ ਕਹਾਵੇਗੀ। ਇਸ ਨਾਲ ਤਾਂ ਉਸ ਦੀ ਮਾਨਸਿਕ ਸਥਿਤੀ ਵਿਚ ਵਿਗਾੜ ਵਧਦਾ ਹੈ ਜਿਸ ਕਾਰਨ ਹਿਸਟੀਰੀਆ ਹੁੰਦਾ ਹੈ।

*ਸਫਾ 5 ਦੀ ਬਾਕੀ*

? ***ਤਰਕਸ਼ੀਲਤਾ ਅਤੇ ਅੰਬੇਡਕਰੀ ਵਿਚਾਰਧਾਰਾ ਵਿਚ ਨੇੜਤਾ ਬਾਰੇ ਦੱਸੋ।***

\- ਪੜ੍ਹਣਾ, ਜੁੜਣਾ ਅਤੇ ਸੰਘਰਸ਼ਾਂ ਦੇ ਰਾਹ ਅੱਗੇ ਵਧਦੇ ਹੋਏ ਦੇਸ਼ ਅੰਦਰ ਸਮਾਨਤਾ, ਸੁਤੰਤਰਤਾ ਅਤੇ ਭਾਈਚਾਰਾ ਕਇਮ ਕਰਨਾ ਡਾ. ਬੀ.ਆਰ.ਅੰਬੇਡਕਰ ਵਿਚਾਰਧਾਰਾ ਦਾ ਮਿਸ਼ਨ ਹੈ। ਇਸ ਵਿਚਾਰਧਾਰਾ ਅੰਦਰ ਅੰਧਵਿਸ਼ਵਾਸ਼ ਨੂੰ ਕੋਈ ਥਾਂ ਨਹੀਂ ਹੈ। ਡਾ. ਅੰਬੇਡਕਰ ਸਾਹਿਬ ਤਾਂ ਇਥੋਂ ਤੱਕ ਕਹਿੰਦੇ ਸਨ ਕਿ ਦੁੱਖਾਂ ਅਤੇ ਮੁਸੀਬਤਾਂ ਦਾ ਖੁਦ ਹੀ ਹੱਲ ਕਰਨਾ ਪਵੇਗਾ। ਜਿਹੜੀ ਵਿਚਾਰਧਾਰਾ ਕਿਸੇ 'ਉਪਰਲੇ' ਦੀ ਟੇਕ ਤੋਂ ਬਿਨਾ ਸੰਸਾਰ ਨੂੰ ਵਿਕਸਤ ਹੋਇਆ ਮੰਨਦੀ ਹੈ ਉਹ ਧਾਰਾ ਸੈਕੂਲਰ ਹੈ। ਇਸ ਆਧਾਰ ਤੇ ਤਰਕਸ਼ੀਲਤਾ ਅਤੇ ਅੰਬੇਡਕਰੀ ਧਾਰਾ ਵਿਚ ਬਹੁਤ ਨੇੜਤਾ ਹੈ। ਡਾ. ਬੀ.ਆਰ.ਅੰਬੇਡਕਰ ਇਹ ਵੀ ਮੰਨਦੇ ਸਨ ਕਿ ਸਿਰਫ ਵੋਟਾਂ ਨਾਲ ਸਮਾਜ ਵਿਚ ਤਬਦੀਲੀ ਨਹੀਂ ਆ ਸਕਦੀ ਜਦੋਂ ਤੱਕ ਧਨ ਅਤੇ ਜਾਇਦਾਦ ਦਾ ਕੌਮੀਕਰਨ ਨਹੀਂ ਹੋ ਜਾਂਦਾ ਉਦੋਂ ਤੱਕ ਭਾਰਤੀ ਸਮਾਜ ਵਿਚ ਤਬਦੀਲੀ ਸੰਭਵ ਹੀ ਨਹੀਂ।

? ***ਤਰਕਸ਼ੀਲ ਮੈਗਜ਼ੀਨ ਰਾਹੀਂ ਲੋਕਾਂ ਨੂੰ ਕੋਈ ਸੰਦੇਸ਼।***

\- ਸਮਾਜ ਦੇ ਪੀੜਤ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਚੇਤੰਨ ਹੋ ਕੇ ਸੰਘਰਸ਼ਾਂ ਦੇ ਰਾਹ ਪੈਣਾ ਚਾਹੀਦਾ ਹੈ। ਸਮਾਜ ਵਿਚ ਵਾਪਰਦੇ ਹਰ ਘਟਨਾਕ੍ਰਮ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਚਾਰ ਕੇ, ਲੋਕਾਂ ਦੀ ਲੁੱਟ ਕਰਨ ਵਾਲੇ ਸਾਧੂ, ਸੰਤਾਂ, ਬਾਬਿਆਂ ਅਤੇ ਜੋਤਸ਼ੀਆਂ ਦੇ ਖਿਲਾਫ ਬੇਖੌਫ ਲੜਨ ਲਈ ਜਥੇਬੰਦ ਹੋਣਾ ਚਾਹੀਦਾ ਹੈ। ਅਜਿਹਾ ਕਰਕੇ ਹੀ ਕਿਸਮਤਵਾਦੀ ਵਿਚਾਰਾਂ ਨੂੰ ਹਰਾਇਆ ਜਾ ਸਕਦਾ ਹੈ ਅਤੇ ਲੋਕਾਂ ਨੂੰ ਪਰਜੀਵੀ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਦੇ ਚੁੰਗਲ 'ਚੋਂ ਬਚਾਇਆ ਜਾ ਸਕਦਾ ਹੈ।

## ਜਦੋਂ ਮੈਨੂੰ ਅਵਤਾਰ ਬਣਾਇਆ

*ਇੱਕ ਵਾਰ ਇੱਕ ਸਵਾਮੀ ਨੇ ਭਜਨ ਮੰਡਲੀ ਵਿੱਚ ਅਤੇ ਬਾਅਦ ਵਿੱਚ ਪ੍ਰੈਸ ਨੂੰ ਕਿਹਾ ਕਿ ਕਵੂਰ ਇੱਕ ਅਵਤਾਰ ਹੈ ਜੋ ਸੱਚ ਦੀ ਖੋਜ ਕਰ ਰਿਹਾ ਹੈ। ਉਸਨੇ ਇਹ ਗਲਤ ਪ੍ਰਚਾਰ ਭਾਰਤ ਵਿੱਚ ਸਿਰਫ ਉਹਨਾਂ ਨੌਜਵਾਨਾਂ ਦੀ ਗਿਣਤੀ ਦੇ ਕਾਰਣ ਕੀਤਾ ਕਾਲਪਨਿਕ ਧਾਰਮਿਕ ਵਿਸ਼ਵਾਸਾਂ ਦੀ ਥਾਂ ਤਰਕਸ਼ੀਲਤਾ ਵਿੱਚ ਵਿਸ਼ਵਾਸ ਕਰਨ ਲੱਗੇ ਸਨ। ਇਸ ਬੇਹੂਦਾ ਪ੍ਰਚਾਰ ਦੇ ਸਿੱਟੇ ਵਜੋਂ ਲੋਕ ਮੇਰੇ ਦਰਸ਼ਨ ਕਰਨ ਅਤੇ ਅਸ਼ੀਰਵਾਦ ਲਈ ਆਉਣ ਲੱਗੇ। ਇਸ ਮੂਰਖ ਸਵਾਮੀ ਸ਼ਾਂਤਾਨੰਦ ਦੁਆਰਾ ਕੀਤੇ ਗਏ ਨੁਕਸਾਨ ਦੇ ਪ੍ਰਭਾਵ ਨੂੰ ਖਤਮ ਕਰਨ ਲਈ ਮੈਨੂੰ ਅਖਬਾਰਾਂ ਰਾਹੀਂ ਇਸ ਦਾ ਖੰਡਨ ਕਰਨਾ ਪਿਆ ਜੋ ਮੈਂ ਸਾਂਈ ਬਾਬਾ, ਨੀਲ ਕਾਂਡਾ ਜਾਂ ਅਜਿਹਾ ਕੋਈ ਹੋਰ ਪਾਖੰਡੀ ਬਾਬਾ ਹੁੰਦਾ ਤਾਂ ਮੇਰੇ ਲਈ ਇਹ ਅਮੀਰ ਬਣਨ ਦਾ ਸੁਨਿਹਰੀ ਮੌਕਾ ਸੀ।*

ਡਾ. ਕਵੂਰ

# ਧਰਮਾਂ ਦਾ ਔਰਤਾਂ ਬਾਰੇ ਨਜ਼ਰੀਆ

*ਡਾ. ਹਰੀਸ਼ ਮਲਹੋਤਰਾ ਬਰਮਿੰਘਮ*

ਦੁਨੀਆਂ ਭਰ ਦੇ ਕਿਸੇ ਵੀ ਧਰਮ ਨੇ ਔਰਤਾਂ ਨੂੰ ਬਰਾਬਰੀ ਦਾ ਦਰਜਾ ਨਹੀਂ ਦਿੱਤਾ ਭਾਵੇਂ ਕਿ ਧਾਰਮਿਕ ਰੰਗਤ 'ਚ ਰੰਗੇ ਬਹੁਤੇ ਲੋਕ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਹੋਣਗੇ। ਉਹ ਥੋਥੀਆਂ ਅਤੇ ਬੇਸਿਰ-ਪੈਰ ਦਲੀਲਾਂ ਦੇ ਕੇ ਆਪਣੇ ਵਿਚਾਰਾਂ ਨੂੰ ਸਹੀ ਦਰਸਾਉਣ ਦੀ ਕੋਸ਼ਿਸ਼ ਕਰਨਗੇ। ਆਦਮੀ ਦੁਆਰੇ ਸਿਰਜੇ ਇਸ ਸਮਾਜ ਵਿਚ ਅਸੂਲ, ਆਪਣੇ ਮੁਫਾਦ ਲਈ ਆਦਮੀ ਦੁਆਰਾ ਹੀ ਘੜੇ ਗਏ ਹਨ ਅਤੇ ਔਰਤਾਂ ਦੀ ਕਦੇ ਕਿਸੇ ਨੇ ਸਲਾਹ ਨਹੀਂ ਪੁੱਛੀ। ਇਹ ਗੱਲ ਮਰਦਾਨਗੀ ਧੌਂਸ ਵਾਲੀ ਅਤੇ ਮਰਦ ਨੂੰ ਔਰਤ ਨਾਲੋਂ ਵਧੀਆ ਕਰਾਰ ਦੇਣ ਵਾਲੀ ਹੈ। ਦੁਨੀਆਂ ਦੇ ਧਰਮਾਂ ਨੂੰ ਚਲਾਉਣ ਵਾਲੀ ਕੋਈ ਵੀ ਔਰਤ ਨਹੀਂ ਸੀ, ਸਭ ਦੇ ਸਭ ਮਰਦ ਸਨ।

ਸਾਡੇ ਸਮਾਜ ਵਿੱਚ ਮੁੰਡਾ ਪੈਦਾ ਹੋਣ 'ਤੇ ਵਧਾਈਆਂ ਦਿੱਤੀਆਂ ਜਾਂਦੀਆਂ, ਪਾਰਟੀਆਂ ਕੀਤੀਆਂ ਜਾਂਦੀਆਂ ਅਤੇ ਮਠਿਆਈਆਂ ਵੰਡੀਆਂ ਜਾਂਦੀਆਂ ਪਰ ਲੜਕੀ ਪੈਦਾ ਹੋ ਜਾਣ 'ਤੇ ਲੋਕ ਅਫਸੋਸ ਕਰਦੇ ਹਨ। ਅਗਰ ਇੱਕਾ ਦੁੱਕਾ ਲੋਕ ਇਸ ਤੋਂ ਉਲਟ ਵਿਚਾਰ ਕਰਦੇ ਵੀ ਹੋਣ ਤਾਂ ਵੀ ਇਸ ਗੱਲ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਸਾਡਾ ਸਾਰਾ ਸਮਾਜਿਕ ਤਾਣਾ-ਪੇਟਾ ਹੀ ਔਰਤ ਨੂੰ ਘਟੀਆ ਕਰਾਰ ਦਿੰਦਾ ਹੈ।

ਮੇਘ ਰਾਜ ਮਿੱਤਰ ਦੇ ਸ਼ਬਦਾਂ ਵਿੱਚ ਉਂਝ ਤਾਂ ਸਾਰੀ ਦੁਨੀਆਂ 'ਚ ਹੀ ਪਰ ਭਾਰਤ 'ਚ ਕੁਝ ਵਧ ਹੀ ਉਹ ਮਰਦ ਜ਼ਾਤ ਦੀਆਂ ਵਧੀਕੀਆਂ ਦਾ ਸ਼ਿਕਾਰ ਹਨ। ਜਨਮ ਤੋਂ ਪਹਿਲਾਂ ਹੀ ਇਹਨਾਂ 'ਤੇ ਵਧੀਕੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਮੌਤ ਹੋਣ ਤਕ ਇਹ ਵਧੀਕੀਆਂ ਹੁੰਦੀਆਂ ਰਹਿੰਦੀਆਂ ਹਨ। ਕੁਝ ਨੂੰ ਤਾਂ ਗਰਭ ਸਮੇਂ ਟੈਸਟਾਂ ਰਾਹੀਂ ਜਨਮ ਤੋਂ ਪਹਿਲਾਂ ਹੀ ਕਤਲ ਕਰ ਦਿੱਤਾ ਜਾਂਦਾ ਹੈ। ਜਨਮ ਸਮੇਂ ਪੈਦਾ ਹੋਈ ਲੜਕੀ ਨੂੰ ਮਾਪਿਆਂ ਦੀ ਅਣਚਾਹੀ ਸੰਤਾਨ ਸਮਝਿਆ ਜਾਂਦਾ ਹੈ। ਪਰ ਗਰਭਵਤੀ ਔਰਤ ਨੂੰ ਲੜਕਾ ਪੈਦਾ ਹੋਣ ਦੀ ਆਸ਼ੀਰਵਾਦ ਦਿੱਤੀ ਜਾਂਦੀ ਹੈ। ਬਗੈਰ ਇਜ਼ਾਜਤ ਤੋਂ ਘਰੋਂ ਬਾਹਰ ਜਾਣ ਦੀ ਇਜ਼ਾਜਤ ਨਹੀਂ ਮਿਲਦੀ। ਘਰ ਵਿਚ ਦਸ ਔਰਤਾਂ ਵੀ ਹਾਜ਼ਰ ਹੋਣ ਤਾਂ ਬਾਹਰੋਂ ਆਏ ਮਹਿਮਾਨ ਨੂੰ ਇਹ ਕਹਿ ਦਿੱਤਾ ਜਾਂਦਾ ਹੈ ਕਿ ਘਰ ਵਿਚ ਕੋਈ ਨਹੀਂ ਹੈ।

ਹਰ ਕਿਸਮ ਦੀ ਇਸ਼ਤਿਹਾਰਬਾਜ਼ੀ ਵਿਚ ਔਰਤਾਂ ਦੇ ਅੰਗਾਂ ਦੀ ਪ੍ਰਦਰਸ਼ਨੀ ਕੀਤੀ ਜਾਂਦੀ ਹੈ। ਸਾਡੇ ਦੇਸ਼ ਵਿਚ ਮੱਝਾਂ ਤਾਂ ਪੰਜ ਪੰਜ ਹਜ਼ਾਰ ਰੁਪੈ ਦੀਆਂ ਵਿਕਦੀਆਂ ਹਨ ਪਰ ਭੁੱਖਮਰੀ ਅਤੇ ਕੰਗਾਲੀ ਹੱਥੋਂ ਦੁਖੀ ਔਰਤਾਂ ਪੱਚੀ ਪੱਚੀ ਸੌ ਵਿਚ ਖਰੀਦੀਆਂ ਜਾ ਸਕਦੀਆਂ ਹਨ। ਕਿਸੇ ਵੀ ਖੇਤ'ਕਾਰਖਾਨੇ ਵਿਚ ਭਾਵੇਂ ਔਰਤਾਂ, ਆਦਮੀਆਂ ਦੇ ਬਰਾਬਰ ਕੰਮ ਕਰਨ ਪਰ ਉਜਰਤਾਂ ਉਹਨਾਂ ਨੂੰ ਆਦਮੀਆਂ ਤੋਂ ਘੱਟ ਮਿਲਦੀਆਂ ਹਨ।

ਕਿਹਾ ਜਾਂਦਾ ਹੈ ਕਿ ਸਾਡਾ ਦੇਸ਼ ਆਜਾਦ ਹੈ ਪਰ ਇਸ ਦੇਸ਼ ਦੀ ਅੱਧੀ ਵਸੋਂ ਭਾਵ ਔਰਤ ਕਿਤੇ ਇਕੱਲੀ ਘੁੰਮ ਫਿਰ ਨਹੀਂ ਸਕਦੀ। ਔਰਤ ਦੀ ਤਨਖਾਹ ਉਤੇ ਹੱਕ ਜਮਾਉਣਾ ਮਰਦ ਆਪਣਾ ਅਧਿਕਾਰ ਸਮਝਦਾ ਹੈ।

### ਅਜਿਹੀਆਂ ਹਾਲਤਾਂ ਕਿਉਂ?

ਮਰਦਾਂ ਨੂੰ ਜਨਮ ਦੇਣ ਵਾਲੀ ਔਰਤ ਦੀਆਂ ਅਜਿਹੀਆਂ ਹਾਲਤਾਂ ਕਿਸੇ ਇਕ ਦਿਨ ਵਿਚ ਪੈਦਾ ਨਹੀਂ ਹੋਈਆਂ ਅਤੇ ਨਾ ਹੀ ਇਹਨਾਂ ਹਾਲਤਾਂ ਨੇ ਇਕ ਦਿਨ ਵਿਚ ਖਤਮ ਹੋ ਜਾਣਾ ਹੈ। ਨਾਰੀ ਦੀ ਇਸ ਹਾਲਤ ਲਈ ਭਾਵੇਂ ਆਰਥਕ ਆਧਾਰ (ਭਾਵ ਜਾਇਦਾਦ ਦੀ ਨਿੱਜੀ ਮਾਲਕੀ) ਦੀਆਂ ਪਦਾਰਥਕ ਹਾਲਤਾਂ ਹੀ ਬਣਦੀਆਂ ਹਨ ਪਰ ਫਿਰ ਵੀ ਇਸ ਲਈ ਧਾਰਮਿਕ ਸਾਹਿਤ ਨੇ ਜੋ ਵਿਚਾਰਧਾਰਕ ਆਧਾਰ ਪ੍ਰਦਾਨ ਕੀਤਾ ਹੈ ਆਪਾਂ ਅੱਜ ਉਸ ਬਾਰੇ ਹੀ ਗੱਲ ਕਰਾਂਗੇ।

ਆਓ! ਵੱਖ ਵੱਖ ਧਰਮਾਂ ਵੱਲੋਂ ਔਰਤ ਜਾਤ ਦੀ ਮੌਜੂਦਾ ਦੁਰਦਸ਼ਾ ਕਰਨ ਲਈ ਲਿਖੇ ਗਏ ਕੁੱਝ ਨੁਕਤਿਆਂ ਵੱਲ ਨਿਗਾਹ ਮਾਰੀਏ। ਜੇ ਅਸੀਆਂ ਸਾਰੀ ਦੁਨੀਆਂ ਦੀਆਂ ਧਾਰਮਿਕ ਕਿਤਾਬਾਂ ਵਿਚ ਔਰਤ ਬਾਰੇ ਦਰਜ ਘਟੀਆ ਸ਼ਬਦਾਂ ਨੂੰ ਦਰਸਾਉਣਾ ਹੋਵੇ ਤਾਂ ਨਿਰਸੰਦੇਹ ਇਕ ਵੱਡੀ ਕਿਤਾਬ ਬਣ ਸਕਦੀ ਹੈ। ਫਿਰ ਵੀ ਕੁਝ ਧਾਰਮਿਕ ਕਿਤਾਬਾਂ ਵਿਚ ਦਰਜ ਇਹਨਾਂ ਸ਼ਬਦਾਂ ਵੱਲ ਸਾਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

**ਹਿੰਦੂ ਧਰਮ:**

ਹਿੰਦੂ ਧਰਮ ਦਾ ਸਭ ਤੋਂ ਵੱਡਾ ਵਿਦਵਾਨ ਮਨੂੰ ਨੂੰ ਸਮਝਿਆ ਜਾਂਦਾ ਹੈ। ਉਹਦੇ ਮਨ ਵਿਚ ਔਰਤਾਂ ਪ੍ਰਤੀ ਜੋ ਵਿਚਾਰ ਹਨ ਉਹ ਉਸਦੀਆਂ ਲਿਖਤਾਂ ਵਿਚੋਂ ਸਾਫ ਨਜ਼ਰ ਆਉਂਦੇ ਹਨ। ਮਨੂੰ ਅਨੁਸਾਰ "ਆਦਮੀਆਂ ਨੂੰ ਖਰਾਬ ਕਰਨਾ ਇਸਤਰੀਆਂ ਦਾ ਸੁਭਾਅ ਹੈ। ਇਸ ਲਈ ਅਕਲਮੰਦਾਂ ਨੂੰ ਇਹਨਾਂ ਤੋਂ ਬਚਣਾ ਚਾਹੀਦਾ ਹੈ...ਔਰਤਾਂ ਨੂੰ ਵੇਦ ਪੜ੍ਹਨ ਦਾ ਕੋਈ ਹੱਕ ਨਹੀਂ ਦੇਣਾ ਚਾਹੀਦਾ...ਉਸਨੂੰ ਕਦੇ ਵੀ ਆਜ਼ਾਦ ਤੌਰ 'ਤੇ ਚੱਲਣ ਦੀ ਇਜ਼ਾਜਤ ਨਹੀਂ ਦੇਣੀ ਚਾਹੀਦੀ, ਔਰਤ ਨੂੰ ਬਚਪਨ ਵਿੱਚ ਆਪਣੇ ਪਿਤਾ, ਜਵਾਨੀ ਵਿੱਚ ਆਪਣੇ ਪਤੀ ਅਤੇ ਬੁਢਾਪੇ ਵਿੱਚ ਆਪਣੇ ਪੁੱਤਰਾਂ ਅਨੁਸਾਰ ਚਲਣਾ ਚਾਹੀਦਾ ਹੈ

...ਔਰਤ ਸੁੰਦਰਤਾ ਦੀ ਪ੍ਰਵਾਹ ਨਹੀਂ ਕਰਦੀ, ਨਾ ਉਮਰ ਦਾ ਹੀ ਖਿਆਲ ਕਰਦੀ ਹੈ। ਖੂਬਸੂਰਤ ਜਾਂ ਬਦਸ਼ਕਲ ਦੀ ਪ੍ਰਵਾਹ ਨਾ ਕਰਦੀ ਹੋਈ ਉਹ ਆਪਣੇ ਆਪ ਨੂੰ ਆਦਮੀ ਦੇ ਹਵਾਲੇ ਕਰ ਦਿੰਦੀ ਹੈ..." (ਮਨੂੰ ਸਿਮਰਤੀ 9.14)

ਰਿਗਵੇਦ ਦੇ ਸਲੋਕ 8.33.17 ਅਨੁਸਾਰ: ਇਸਤਰੀਆਂ ਦਾ ਦਿਮਾਗ ਛੋਟਾ ਹੋਣ ਕਰਕੇ ਇਸ ਨੂੰ ਸਿਖਾਉਣਾ ਮੁਸ਼ਕਲ ਹੈ ਅਤੇ ਇਨ੍ਹਾਂ ਦੀ ਸਿਆਣਪ ਥੋੜ੍ਹੀ ਹੁੰਦੀ ਹੈ।

"ਇਸਤਰੀਆਂ ਵਿਚ ਮੁਹੱਬਤ ਨਹੀਂ ਹੁੰਦੀ, ਇਨ੍ਹਾਂ ਦਾ



ਦਿਲ ਲੱਗੜ-ਬੱਗੜ (ਜੰਗਲੀ ਕੁੱਤਾ) ਦਾ ਹੁੰਦਾ ਹੈ।" (ਰਿਗ ਵੇਦ 10.95.15)

ਜੇਕਰ ਕੋਈ ਔਰਤ ਵਿਧਵਾ ਹੋ ਜਾਵੇ ਤਾਂ ਰਿਗਵੇਦ ਦਾ ਹੁਕਮ ਹੈ: "ਵਿਧਵਾ ਦੀ ਉਸ ਦੇ ਮਰੇ ਹੋਏ ਪਤੀ ਦੇ ਭਰਾ ਨਾਲ ਜ਼ਬਰਦਸਤੀ ਚਾਦਰਦਾਰੀ ਕਰ ਦੇਣੀ ਚਾਹੀਦੀ ਹੈ ਅਤੇ ਉਹ ਵੀ ਉਸ ਦੇ ਪਤੀ ਦੀ ਲਾਸ਼ ਘਰੋਂ ਉਠਾਉਣ ਤੋਂ ਪਹਿਲਾਂ।" (ਰਿਗਵੇਦ 10.18.8)

"ਜੇਕਰ ਉਸ ਵਿਧਵਾ ਦੇ ਪਤੀ ਦਾ ਕੋਈ ਭਰਾ ਨਾ ਹੋਵੇ ਤਾਂ ਉਸ ਨੂੰ ਅਣਵਿਆਹੀ ਹੀ ਛੱਡ ਦੇਣਾ ਚਾਹੀਦਾ ਹੈ। ਉਸ ਨੂੰ ਘਰੋਂ ਕੱਢ ਦੇਣਾ ਚਾਹੀਦਾ ਹੈ ਕਿਉਂਕਿ ਉਹ ਆਦਮ-ਖਾਣੀ ਹੈ। ਉਸ ਨੂੰ ਘਰੋਂ ਕੱਢਣ ਸਮੇਂ ਉਸ ਦਾ ਸਿਰ ਮੁੰਨ ਦੇਣਾ ਚਾਹੀਦਾ ਹੈ, ਉਸ ਨਾਲ ਅੱਗੇ ਤੋਂ ਸਬੰਧ ਨਹੀਂ ਰੱਖਣਾ ਚਾਹੀਦਾ ਅਤੇ ਉਸ ਨੂੰ ਪਾਪਣੀ ਅਤੇ ਕਲੰਕਣੀ ਦਾ ਰੂਪ ਮੰਨਿਆ ਜਾਣਾ ਚਾਹੀਦਾ ਹੈ। ਕਿਸੇ ਸ਼ੁਭ ਅਵਸਰ 'ਤੇ ਉਸ ਦੀ ਹਾਜ਼ਰੀ ਜਾਂ ਉਸ ਦੇ ਮੱਥੇ ਲੱਗਣ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ ਕਿਉਂਕਿ ਉਸ ਦੀ ਹਾਜ਼ਰੀ ਜਾਂ ਦਰਸ਼ਨ ਹੀ ਕਾਲ ਦੀ ਨਿਸ਼ਾਨੀ ਹੈ।"

ਸਾਰੇ ਭਾਰਤਵਰਸ਼ ਵਿਚ ਅੱਜ ਵੀ ਕਿਸੇ ਸ਼ੁਭ ਕੰਮ ਨੂੰ ਸ਼ੁਰੂ ਕਰਨ ਸਮੇਂ ਵਿਧਵਾ ਦਾ ਮੱਥੇ ਲੱਗਣਾ ਅਸ਼ੁਭ ਕਰਮ ਮੰਨਿਆ ਜਾਂਦਾ ਹੈ।

ਸਤੀ ਦੀ ਰਸਮ ਨੂੰ ਰਾਜਾ ਰਾਮ ਮੋਹਨ ਰਾਏ ਅਤੇ ਹੋਰ ਸਮਾਜਿਕ ਸੁਧਾਰਾਂ ਦੇ ਉਪਰਾਲਿਆਂ ਨਾਲ ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿੰਗ ਨੇ ਜੁਲਾਈ 1829 ਨੂੰ ਕਾਨੂੰਨ ਬਣਾਕੇ ਖਤਮ ਕਰ ਦਿੱਤਾ ਪਰ ਸਤੀ ਅੱਜ ਵੀ ਔਰਤਾਂ ਹੁੰਦੀਆਂ ਰਹਿੰਦੀਆਂ ਹਨ। ਕਾਨੂੰਨ ਲੋਕਾਂ ਦੇ ਦਿਮਾਗ ਨਹੀਂ ਬਦਲ ਸਕਦਾ ਤੇ ਕਈ ਮੂਰਖ ਅਜੇ ਵੀ ਇਹਨਾਂ ਰਸਮਾਂ ਦੀ ਪੈਰਵਾਈ ਕਰਦੇ ਦਿਖਾਈ ਦਿੰਦੇ ਹਨ।

ਹਿੰਦੂ ਗ੍ਰੰਥਾਂ 'ਚ ਸਤੀ ਕਰਨ ਦੀ ਵਿਧੀ ਮੁਤਾਬਕ ਪਤੀ ਦੀ ਲਾਸ਼ ਨਾਲ ਉਸਦੀ ਪਤਨੀ ਨੂੰ ਬੰਨ੍ਹ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੋਹਾਂ ਲਾਸ਼ਾਂ ਉਪਰ ਇੰਨ੍ਹਾਂ ਬਾਲਣ ਸੁੱਟ ਦੇਣਾ ਚਾਹੀਦਾ ਹੈ ਕਿ ਹਿੱਲ ਜੁੱਲ ਨਾ ਸਕਣ। ਉਸ ਵੇਲੇ ਢੋਲ ਵਜਾਉਣੇ ਚਾਹੀਦੇ ਹਨ ਅਤੇ ਦੋਨ੍ਹਾਂ ਲਾਸ਼ਾਂ ਦੇ ਜਿਗਰ ਵਿਚ ਇਕ ਘੜਿਆ ਹੋਇਆ ਬਾਂਸ ਠੋਕ ਦੇਣਾ ਚਾਹੀਦਾ ਹੈ। ਢੋਲ ਇਸ ਕਰਕੇ ਵਜਾਏ ਜਾਂਦੇ ਹਨ ਕਿ ਉਸ ਵਿਚਾਰੀ ਸਤੀ ਹੋਣ ਵਾਲੀ ਔਰਤ ਦਾ ਚੀਖ ਚਿਹਾੜਾ ਜਾਂ ਵਿਰਲਾਪ ਲੋਕਾਂ ਦੇ ਕੰਨਾਂ ਤਕ ਨਾ ਪਹੁੰਚੇ ਕਿਉਂਕਿ ਇਨ੍ਹਾਂ ਨੂੰ ਸੁਣ ਕੇ ਕਿਸੇ ਮਿਹਰਬਾਨ ਦੇ ਮਨ ਵਿਚ ਰਹਿਮ ਦੀ ਅੱਗ ਭੜਕ ਸਕਦੀ ਹੈ।

ਹਿੰਦੂ ਗ੍ਰੰਥ ਅਨੁਸਾਰ, "ਗੁਣਕਾਰੀ ਔਰਤ ਲਈ ਹੋਰ ਕੋਈ ਰਸਤਾ ਨਹੀਂ, ਬਿਨਾਂ ਆਪਣੇ ਪਤੀ ਦੀ ਜਲ ਰਹੀ ਚਿਖਾ ਵਿਚ ਜਲ ਕੇ ਮਰ ਜਾਣ ਤੋਂ। ਉਸ ਨੂੰ ਇਹ ਵੀ ਜਾਣ ਲੈਣਾ ਚਾਹੀਦਾ ਹੈ ਕਿ ਉਸਦੇ ਪਤੀ ਦੀ ਮੌਤ ਤੋਂ ਬਾਦ ਉਸ ਦੀ ਕੋਈ ਜ਼ੁੰਮੇਵਾਰੀ ਨਹੀਂ ਰਹਿ ਜਾਂਦੀ। ਜਿਹੜੀ ਔਰਤ ਆਪਣੇ ਪਤੀ ਦੀ ਮੌਤ ਤੋਂ ਬਾਦ ਉਸ ਦੀ ਜਲ ਰਹੀ ਚਿਖਾ ਵਿਚ ਉਸਦੇ ਨਾਲ ਜਾਂਦੀ ਹੈ, ਉਹ ਸਵਰਗਵਾਸੀ ਹੁੰਦੀ ਹੈ ਅਤੇ ਅਰੁਦਤੀ (ਦੇਵੀ) ਦੇ ਬਰਾਬਰ ਹੁੰਦੀ ਹੈ। ਜਿਹੜੀ ਔਰਤ ਆਪਣੇ ਪਤੀ ਦੇ ਪਿੱਛੇ ਦੂਸਰੀ ਦੁਨੀਆਂ ਵਿਚ ਜਾਂਦੀ ਹੈ, ਉਹ ਜਿੰਨੇ ਸਰੀਰ ਤੇ ਵਾਲ ਹਨ ਜਾਂ 350 ਲੱਖ ਸਾਲ ਲਈ ਖੁਸ਼ੀਆਂ ਦੇ ਸਥਾਨ ਵਿਚ ਵਾਸਾ ਕਰਦੀ ਹੈ। ਜਿਵੇਂ ਸੱਪ ਫੜਨ ਵਾਲਾ ਯੋਗੀ ਸੱਪ ਨੂੰ ਜ਼ਬਰਦਸਤੀ ਉਸਦੀ ਖੁੱਡ ਵਿਚੋਂ ਖਿੱਚ ਲਿਆਉਂਦਾ ਹੈ, ਉਵੇਂ ਹੀ ਔਰਤ ਆਪਣੀ ਸ਼ਕਤੀ ਨਾਲ ਆਪਣੇ ਪਤੀ ਨੂੰ ਨਰਕਾਂ ਵਿਚੋਂ ਉਪਰ ਚੁੱਕ ਕੇ ਉਸ ਨਾਲ ਆਨੰਦ ਮਾਣਦੀ ਹੈ।"

"ਜੇਕਰ ਔਰਤ ਦਾ ਪਤੀ ਕਿਸੇ ਦੂਸਰੇ ਦੇਸ਼ ਵਿਚ ਮਰ ਜਾਂਦਾ ਹੈ ਤਾਂ ਉਸ ਦੀ ਇਮਾਨਦਾਰ ਪਤਨੀ ਨੂੰ ਉਸ ਦੀਆਂ ਖੜਾਵਾਂ ਆਪਣੀ ਛਾਤੀ ਤੇ ਧਰ ਕੇ ਅੱਗ ਵਿਚ ਕੁੱਦ ਪੈਣਾ ਚਾਹੀਦਾ ਹੈ।" (ਵਿਸ਼ਨੂੰ ਪੁਰਾਣ)

ਵੇਦਾਂ ਵਿਚ ਥਾਂ ਥਾਂ ਤੇ ਪੁੱਤਰਾਂ ਨੂੰ ਪੈਦਾ ਕਰਨ ਅਤੇ ਧੀਆਂ ਨੂੰ ਪੈਦਾ ਕਰਨ ਰੋਕਣ ਲਈ ਧਾਗੇ ਤਵੀਜ਼ ਕਰਨ ਦੇ ਢੰਗ ਲਿਖੇ ਹੋਏ ਹਨ। ਉਂਝ ਵੀ ਪਿਛਲੇ ਸਮੇਂ ਵਿਚ ਹਿੰਦੂ ਧਰਮ ਅਨੁਸਾਰ ਔਰਤਾਂ ਨੂੰ ਸਮੂਹ ਪਰਿਵਾਰ ਦੀ ਸੰਪਤੀ ਹੀ ਸਮਝਿਆ ਜਾਂਦਾ ਸੀ ਜਿਵੇਂ ਦਰੋਪਦੀ ਪੰਜੇ ਪਾਂਡਵਾਂ ਦੀ ਧਰਮ ਪਤਨੀ ਸੀ ਤੇ ਉਸਦਾ ਕਿਸੇ ਨੇ ਵਿਰੋਧ ਤਕ ਨਾ ਕੀਤਾ ਅਤੇ ਨਾ ਹੀ ਕਿਸੇ ਨੇ ਕ੍ਰਿਸ਼ਨ ਦੀਆਂ ਸੋਲ੍ਹਾਂ ਹਜ਼ਾਰ ਰਾਣੀਆਂ ਤੇ ਤਕਲੀਫ ਮਹਿਸੂਸ ਕੀਤੀ।

ਇਥੇ ਹੀ ਬਸ ਨਹੀਂ ਇੰਦਰ ਨੇ ਗੌਤਮ ਦੀ ਧਰਮ ਪਤਨੀ ਅਹੱਲਿਆ ਦਾ ਸਤ ਭੰਗ ਕੀਤਾ। ਬ੍ਰਹਮਾ ਨੇ ਸੰਧਿਆਂ ਨਾਲ ਬਲਾਤਕਾਰ ਕੀਤਾ। ਵਿਸ਼ਨੂੰ ਨੇ ਬਰਿੰਦਾ ਦੀ ਇੱਜ਼ਤ ਲੁੱਟੀ। ਗੁਰੂ ਬ੍ਰਹਸਪਤੀ ਨੇ ਗਰਭਵਤੀ ਮਮਤਾ ਨਾਲ ਮੂੰਹ ਕਾਲਾ ਕੀਤਾ।

ਰਾਮ ਦੇ ਪਿਤਾ ਦਸ਼ਰਥ ਬਹੁਪਤਨੀ-ਵਾਦੀ ਸਿਧਾਂਤ ਦੇ ਸਮਰਥਕ ਸਨ। ਧਰਮ ਦੇ ਠੇਕੇਦਾਰਾਂ ਨੇ ਦਸ਼ਰਥ ਦੀ ਬਹੁ-ਪਤਨੀਵਰਤਾ ਹੋਣ 'ਤੇ ਨਿੰਦਾ ਨਹੀਂ ਕੀਤੀ। ਰਾਮਚੰਦਰ ਧੋਬੀ ਦੇ ਤਾਹਨੇ 'ਤੇ ਸੀਤਾ ਨੂੰ ਘਰੋਂ ਬਾਹਰ ਕੱਢ ਦਿੰਦੇ ਹਨ ਤੇ ਦੂਸਰੇ ਪਾਸੇ ਮਹਾਂਰਿਸ਼ੀ ਵਿਆਸ ਨੂੰ ਪਾਂਡਵ ਵੰਸ਼ ਚਲਾਉਣ ਲਈ ਬੁਲਾਇਆ ਗਿਆ ਅਤੇ ਇਹਨੂੰ ਧਾਰਮਿਕ ਸਵੀਕਾਰਤਾ ਦਿੱਤੀ ਗਈ ਹੈ।

**ਈਸਾਈ ਧਰਮ** : ਇਸਾਈਆਂ ਦੀ ਸਭ ਤੋਂ ਪਵਿੱਤਰ ਪੁਸਤਕ ਬਾਈਬਲ ਹੈ। ਉਸ ਵਿਚ ਲਿਖਿਆ ਹੈ ਕਿ ਜੇਕਰ ਕੋਈ ਆਦਮੀ ਕਿਸੇ ਔਰਤ ਨਾਲ ਵਿਆਹ ਕਰ ਲਵੇ ਤੇ ਬਾਅਦ ਵਿਚ ਉਹ ਔਰਤ ਉਹਨੂੰ ਚੰਗੀ ਨਾ ਲੱਗੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਉਸ ਨੂੰ ਘਰੋਂ ਕੱਢ ਦੇਵੇ।

ਇਸ ਤੋਂ ਬਿਨਾਂ ਈਸਾਈ ਧਰਮ 'ਚ ਔਰਤਾਂ ਨੂੰ ਪਾਦਰੀ ਬਨਾਉਣ ਦੀ ਰੀਤ ਨਹੀਂ ਹੈ। ਜਦ 1992 'ਚ ਇਹਦੇ ਬਾਰੇ ਕਾਫੀ ਰੌਲੇ-ਰੱਪੇ ਤੋਂ ਬਾਅਦ ਵੋਟਾਂ ਪਾਈਆਂ ਗਈਆਂ ਤਾਂ ਸਿਰਫ ਇਕ ਵੋਟ ਦੀ ਬਹੁਤਾਤ ਨਾਲ ਔਰਤਾਂ ਦੇ ਹੱਕ ਦੀ ਜਿੱਤ ਹੋਈ। ਪਰ 1993 ਤੱਕ ਕੋਈ ਵੀ ਔਰਤ ਬਰਤਾਨੀਆਂ 'ਚ ਪਾਦਰੀ ਨਹੀਂ ਸੀ ਨਿਯੁਕਤ ਹੋਈ। ਵੋਟਾਂ ਪੈਣ ਤੋਂ ਬਾਅਦ ਪਾਦਰੀਆਂ ਅਸਤੀਫੇ ਦੇ ਦਿੱਤੇ ਅਤੇ ਔਰਤਾਂ ਨੂੰ ਪਾਦਰੀ ਦੀ ਪਦਵੀ ਦੇਣ ਤੋਂ ਕਈ ਤਰ੍ਹਾਂ ਨਾਲ

ਨਰਾਜ਼ਗੀਆਂ ਜ਼ਾਹਿਰ ਕੀਤੀਆਂ ਜਦੋਂ ਕਿ ਸੈਕਸ ਡਿਸਕਰੀਮੀਨੇਸ਼ਨ ਦਾ ਕਾਨੂੰਨ ਇਥੇ 1075 ਦਾ ਬਣਿਆ ਹੋਇਆ ਹੈ।

**ਇਸਲਾਮ ਧਰਮ** : ਇਸਲਾਮ ਦੀ ਪਵਿੱਤਰ ਕਿਤਾਬ ਕੁਰਾਨ ਮੁਤਾਬਕ ਤਿੰਨ-ਤਿੰਨ ਜਾਂ ਚਾਰ-ਚਾਰ ਔਰਤਾਂ ਨਾਲ ਵਿਆਹ ਕਰਾਉਣਾ ਜਾਇਜ਼ ਹੈ। ਪਤਨੀ ਨੂੰ ਸਮਝਾਉਣ ਲਈ ਮਾਰਨਾ ਕੁੱਟਣਾ ਚਾਹੀਦਾ ਹੈ। ਕੁਰਾਨ ਅਨੁਸਾਰ ਅੱਲਾ ਨੇ ਮਰਦ ਨੂੰ ਔਰਤ ਨਾਲੋਂ ਚੰਗਾ ਬਣਾਇਆ ਹੈ।

ਪਾਕਿਸਤਾਨੀ ਪ੍ਰਧਾਨ ਜ਼ਿਆ ਉਲ ਹੱਕ ਦੇ ਜ਼ਮਾਨੇ 'ਚ ਇਕ ਆਦਮੀ ਦੀ ਗੁਆਹੀ ਨੂੰ ਕਚਹਿਰੀ ਵਿਚ ਦੋ ਔਰਤਾਂ ਦੇ ਬਰਾਬਰ ਮੰਨਿਆ ਜਾਂਦਾ ਸੀ।

**ਜੈਨ ਧਰਮ** : ਜੈਨ ਧਰਮ ਅਨੁਸਾਰ ਔਰਤਾਂ ਸੜਕ ਦੇ ਕਿਨਾਰੇ 'ਤੇ ਜਲਣ ਵਾਲੇ ਉਹ ਦੀਵੇ ਹਨ ਜੋ ਨਰਕ ਦਾ ਰਾਹ ਦਿਖਾਉਂਦੇ ਹਨ। ਇਹਨਾਂ ਦੀਆਂ ਛਾਤੀਆਂ 'ਤੇ ਲਟਕਦੇ ਦੋ ਮਾਸ ਦੇ ਲੋਥੜੇ ਮਰਦਾਂ ਨੂੰ ਮੋਹ ਕੇ ਆਪਣਾ ਗੁਲਾਮ ਬਣਾਉਂਦੇ ਹਨ। ਔਰਤਾਂ ਤਾਂ ਰਾਖਸ਼ਣੀਆਂ ਹਨ।

**ਬੁੱਧ ਧਰਮ** : ਬੁੱਧ ਧਰਮ ਦਾ ਮੋਢੀ ਮਹਾਤਮਾ ਬੁੱਧ ਕਹਿੰਦਾ ਹੈ, "ਔਰਤ ਨੂੰ ਦੇਖੋ ਮਤ, ਜੇਕਰ ਦੇਖਣਾ ਹੀ ਪੈ ਜਾਵੇ ਤਾਂ ਉਸ ਨਾਲ ਗੱਲ ਨਾ ਕਰੋ, ਜੇਕਰ ਗੱਲ ਕਰਨੀ ਹੀ ਪੈ ਜਾਵੇ ਤਾਂ ਸਦਾ ਹੁਸ਼ਿਆਰ ਰਹੋ। ਮਹਾਤਮਾ ਬੁੱਧ ਔਰਤਾਂ ਨੂੰ ਆਪਣੇ ਸੰਘ 'ਚ ਰਲਾਉਣ ਤੋਂ ਇਨਕਾਰੀ ਸੀ।

**ਸਿੱਖ ਧਰਮ** : ਇਸ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਨੇ ਭਾਵੇਂ ਔਰਤਾਂ ਦੇ ਹੱਕ ਦੀ ਗੱਲ ਕੀਤੀ ਪਰ ਸਿੱਖ ਧਰਮ ਨੂੰ ਮੰਨਣ ਵਾਲੇ ਵੀ ਉਨਾ ਕੁ ਹੀ ਔਰਤਾਂ ਨੂੰ ਬਰਾਬਰੀ ਦਾ ਹੱਕ ਦਿੰਦੇ ਹਨ ਜਿੰਨਾ ਕੁ ਹਿੰਦੂ ਧਰਮ ਵਾਲੇ।

ਵਿਆਹ ਦੀ ਰਸਮ ਵੇਲੇ ਲੜਕੀ ਨੂੰ ਮਰਦ ਦੇ ਪੱਲੇ ਨਾਲ ਬੰਨ੍ਹ ਕੇ ਮਰਦ ਅੱਗੇ ਤੋਰ ਕੇ ਲਾਵਾਂ ਦੀ ਰਸਮ ਕੀਤੀ ਜਾਂਦੀ ਹੈ ਤੇ 'ਪੱਲੇ ਤੈਂਡੇ ਲਾਗੀ' ਦਾ ਸ਼ਬਦ ਕੀਰਤਨ ਕੀਤਾ ਜਾਂਦਾ ਹੈ। ਹਿੰਦੂਆਂ ਵਾਂਗ ਦਾਜ ਦੀ ਰਸਮ ਇਥੇ ਵੀ ਪ੍ਰਚੱਲਿਤ ਹੈ।

ਉਪਰ ਦਿੱਤੀਆਂ ਉਦਾਹਰਣਾਂ ਤੋਂ ਸਾਫ ਪਤਾ ਲੱਗਦਾ ਹੈ ਕਿ ਔਰਤ ਦੀ ਹਾਲਤ ਮੰਦੀ ਹੈ। ਸਮਾਜੀ, ਸਿਆਸੀ ਅਤੇ ਆਰਥਿਕ ਤਾਕਤ ਮਰਦ ਦੇ ਹੱਕ 'ਚ ਹੈ ਤੇ ਉਹ ਇਸ ਤਾਕਤ ਨੂੰ ਹਰ ਢੰਗ ਤਰੀਕੇ ਨਾਲ ਆਪਣੇ ਫਾਇਦੇ ਲਈ ਵਰਤਦਾ ਹੈ। ਧਰਮ ਨੂੰ ਇਕ ਹਥਿਆਰ ਵਜੋਂ ਵਰਤ ਕੇ ਔਰਤਾਂ ਦੀ ਹੱਕੀ ਆਵਾਜ਼ ਨੂੰ ਨੱਪਿਆ ਜਾਂਦਾ ਹੈ।

ਅੱਜ ਵੀ ਬਹੁਤ ਸਾਰੇ ਮੁਲਕਾਂ ਜਿਵੇਂ ਸਾਊਦੀ ਅਰਬ, ਅਮਾਨ, ਕਤਾਰ ਅਤੇ ਮਿਸਰ ਆਦਿ ਵਿਚ ਔਰਤ ਨੂੰ ਵੋਟ ਪਾਉਣ ਦਾ ਹੱਕ ਨਹੀਂ ਹੈ।

ਅਮਰੀਕਨ ਔਰਤਾਂ ਨੇ 60 ਸਾਲਾਂ ਦੀ ਸਖਤ ਜੱਦੋਜਹਿਦ ਤੋਂ ਬਾਅਦ ਵੋਟ ਦਾ ਹੱਕ ਪ੍ਰਾਪਤ ਕੀਤਾ ਤੇ ਫਰਾਂਸੀਸੀ ਔਰਤਾਂ ਨੇ 1945 'ਚ 120 ਸਾਲਾਂ ਦੇ ਸੰਘਰਸ਼ ਬਾਅਦ ਇਹ ਹੱਕ ਲਿਆ।

## ਮਿੱਟੀ ਲੇਖੇ ਲੱਗ ਗਈ
## ਸ਼੍ਰੀ ਨੰਦ ਸਿੰਘ ਦਾ ਸ਼ਰਧਾਂਜਲੀ ਸਮਾਰੋਹ

ਤਰਕਸ਼ੀਲ ਮੈਗਜ਼ੀਨ ਦੇ ਪ੍ਰਬੰਧਕ ਸੁਖਵਿੰਦਰ ਬਾਗਪੁਰ ਦੇ ਪਿਤਾ ਨੰਦ ਸਿੰਘ ਦੀ ਮੌਤ ਉਪਰੰਤ ਉਹਨਾਂ ਦੇ ਪਿੰਡ ਇੱਕ ਸਰਧਾਂਜਲੀ ਸਮਾਗਮ ਕੀਤਾ ਗਿਆ। 16 ਫਰਵਰੀ ਨੂੰ ਉਨ੍ਹਾਂ ਦੀ ਮੌਤ ਉਪਰੰਤ ਪਰਿਵਾਰ ਵੱਲੋਂ ਪ੍ਰਚਲਿਤ ਰੂੜ੍ਹੀਵਾਦੀ ਰਸਮਾਂ ਨੂੰ ਛੱਡਦਿਆਂ ਸ. ਨੰਦ ਸਿੰਘ ਦੀ ਦੇਹ ਲੁਧਿਆਣਾ ਦੇ ਸੀ ਐਮ ਸੀ ਹਸਪਤਾਲ ਨੂੰ ਖੋਜ ਕਾਰਜਾਂ ਲਈ ਭੇਂਟ ਕੀਤੀ ਗਈ। ਵਰਨਣਯੋਗ ਹੈ ਕਿ ਸ਼੍ਰੀ ਨੰਦ ਸਿੰਘ ਦੇ ਪੁੱਤ ਅਤੇ ਪੋਤਰੇ – ਜਿੰਦਰ, ਪਾਲ, ਸੁਖਵਿੰਦਰ ਅਤੇ ਅਮਨ ਤਰਕਸ਼ੀਲ ਸੋਸਾਇਟੀ ਦੇ ਸਰਗਰਮ ਕਾਰਕੁੰਨ ਹਨ।

ਇਸ ਇਲਾਕੇ ਵਿੱਚ ਹੋਏ ਇਸ ਪਹਿਲੇ ਅਤੇ ਵਿਲੱਖਣ ਸ਼ਮਾਗਮ ਵਿੱਚ ਬੁਲਾਰਿਆਂ ਨੇ ਸਸਕਾਰ ਨਾ ਕਰਨ, ਪੂਜਾ ਪਾਠ ਨਾ ਕਰਵਾਉਣ ਅਤੇ ਜਿੰਦਗੀ ਮੌਤ ਨਾਲ ਜੁੜੇ ਸਵਾਲਾਂ ਬਾਰੇ ਚਰਚਾ ਕੀਤੀ। ਸਭ ਤੋਂ ਪਹਿਲਾਂ ਜਿੰਦਰ ਬਾਗਪੁਰ ਨੇ ਆਪਣੇ ਪਿਤਾ ਸ਼੍ਰੀ ਨੰਦ ਸਿੰਘ ਦੇ ਕਿਰਤੀ ਅਤੇ ਸਿਰੜੀ ਸੁਭਾਅ ਬਾਰੇ ਜਾਣਕਾਰੀ ਦਿੱਤੀ। ਇਸ ਉਪਰੰਤ ਸੀ.ਐਮ.ਸੀ. ਤੋਂ ਆਏ ਡਾ. ਅਜੈ ਗੋਇਲ ਅਤੇ ਡਾ. ਸੋਨੀਆ ਸਿੰਘ ਨੇ ਸਰੀਰਦਾਨ ਦੀ ਮਹੱਤਤਾ ਬਾਰੇ ਦਸਦਿਆਂ ਹੋਇਆਂ ਪਰਿਵਾਰ ਦਾ ਇਸ ਉਦਮ ਲਈ ਧੰਨਵਾਦ ਕੀਤਾ।

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਜਥੇਬੰਦਕ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਨੇ ਬਾਗਪੁਰ ਪਰਿਵਾਰ ਵੱਲੋਂ ਲਏ ਫੈਸਲੇ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਪਰੰਪਰਾ ਤੋੜਨ ਲਈ ਜੋਰ ਲਗਦਾ ਹੈ। ਉਨ੍ਹਾਂ ਕਿਹਾ ਕਿ ਧਾਰਮਿਕ ਲੋਕ ਬਹੁਤਾ ਜੋਰ ਮੌਤ ਤੋਂ ਬਾਅਦ ਦੀ ਕਲਪਿਤ ਜਿੰਦਗੀ ਦੀ ਆਸ ਵਿੱਚ ਦੁੱਖ ਹੰਢਾਉਂਦੇ ਮਰ ਜਾਂਦੇ ਹਨ ਅਤੇ ਇਸ ਸੰਸਾਰ ਨੂੰ ਸੁਰਗ ਬਨਾਉਣ ਦੀਆਂ ਕੋਸ਼ਿਸਾਂ ਨਹੀਂ ਕਰਦੇ॥ ਰਾਜਿੰਦਰ ਭਦੌੜ ਨੇ ਮੌਤ ਸਮੇਂ ਕੀਤੀਆਂ ਜਾਂਦੀਆਂ ਰਸਮਾਂ ਦੀ ਵਿਆਖਿਆ ਕਰਕੇ ਮੌਜੂਦਾ ਸਮੇਂ ਵਿੱਚ ਇਹਨਾਂ ਦੀ ਨਿਰਾਰਥਕਤਾ ਬਾਰੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦੱਸਿਆ।

ਅਧਿਆਪਕ ਆਗੂ ਕੁਲਵੰਤ ਸਿੰਘ ਗਿੱਲ ਨੇ ਕਿਹਾ ਕਿ ਅੱਜ ਦੇ ਸ਼ੋਕ ਸਮਾਗਮ ਵਿੱਚ ਹੀ ਅਸੀਂ ਮੌਤ ਦੇ ਦੁਖਦਾਈ ਵਰਤਾਰੇ ਬਾਰੇ ਠੀਕ ਮਾਹੌਲ ਅਤੇ ਸਹੀ ਦ੍ਰਿਸ਼ਟੀਕੋਣ ਤੋਂ ਵਿਚਾਰ ਕਰ ਸਕੇ ਹਾਂ ਉਨ੍ਹਾਂ ਕਿਹਾ ਕਿ ਮੌਤ ਵੀ ਜ਼ਿੰਦਗੀ ਦਾ ਇੱਕ ਪੂਰਕ ਪੱਖ ਹੈ, ਨਵੇਂ ਦੇ ਜਨਮਣ ਲਈ ਪੁਰਾਣੇ ਦਾ ਖਤਮ ਹੋਣਾ ਜਰੂਰੀ ਹੈ। ਇਨ੍ਹਾਂ ਤੋਂ ਇਲਾਵਾ ਸ਼੍ਰੀ ਚਰਨਜੀਤ ਰੇੜਵਾਂ, ਚਰਨਜੀਤ ਥੰਮੋਵਾਲ, ਮਾ. ਗੁਰਦੇਵ ਦਾਨੇਵਾਲ ਅਤੇ ਮਾਰਕਸੀ ਆਗੂ ਗੁਰਨਾਮ ਸੰਘੇੜਾ ਨੇ ਵੀ ਸ਼ਰਧਾਂਜਲੀ ਭੇਂਟ ਕੀਤੀ।

ਸਮੁੱਚੇ ਪਰਿਵਾਰ ਦੀ ਤਰਕਸ਼ੀਲ ਵਿਚਾਰਾਂ ਨਾਲ ਪ੍ਰਤੀਬਧਤਾ ਦਾ ਸਿਖਰ ਉਸ ਵਕਤ ਦ੍ਰਿਸ਼ਟੀਗੋਚਰ ਹੋਇਆ ਜਦ ਰਾਜਿੰਦਰ ਭਦੌੜ ਦੇ ਦੇਹ ਭੇਂਟ ਕਰਨ ਦੇ ਸਵਾਲ ਦੇ ਜਵਾਬ ਵਿੱਚ ਸ਼੍ਰੀ ਨੰਦ ਸਿੰਘ ਦੀ ਜੀਵਣ ਸਾਥਣ ਸ਼੍ਰੀਮਤੀ ਕੁਲਵੰਤ ਕੌਰ ਨੇ ਕਿਹਾ,

'ਪੁੱਤ ਦੇਹ ਤਾਂ ਮਿੱਟੀ ਸੀ, ਲੇਖੇ ਲੱਗ ਗਈ'



# ਫੇਂਗ ਸੂਈ (Fang-sui) ਦਾ ਸੱਚ

*ਗੁਰਮੀਤ ਅੰਬਾਲਾ*

ਅੰਧ-ਵਿਸ਼ਵਾਸ਼ਾਂ ਨੂੰ ਕਾਇਮ ਰੱਖਣ ਲਈ ਸ਼ੋਸ਼ਣ ਕਰਨ ਵਾਲੀਆਂ ਸ਼ਕਤੀਆਂ ਨਿੱਤ ਨਵੇਂ ਹਥਕੰਡੇ ਅਪਨਾ ਕੇ ਆਪਣਾ ਉਲੂ ਸਿੱਧਾ ਕਰਦੀਆਂ ਰਹਿੰਦੀਆਂ ਹਨ। ਤੰਤਰ-ਮੰਤਰ, ਜਾਦੂ-ਟੂਣਾ ਆਦਿ ਭਾਰਤੀ ਅੰਧਵਿਸ਼ਵਾਸ਼ਾਂ ਦੀ ਪਰੰਪਰਾ ਨੂੰ ਅੱਗੇ ਤੋਰਦੇ ਹੋਏ ਅੱਜ ਯੂਰਪ ਅਤੇ ਚੀਨ ਵਿਚ ਚਲਦੇ ਅੰਧਵਿਸ਼ਵਾਸ਼ਾਂ ਨੇ ਵੀ ਸਾਡੇ ਦੇਸ਼ ਵਿਚ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ ਹਨ। ਅੱਜ ਦੇ ਅਖੌਤੀ ਪੜ੍ਹੇ-ਲਿਖੇ ਲੋਕ ਵੀ ਵਾਸਤੂ-ਸ਼ਾਸ਼ਤਰ, ਫੇਂਗ ਸੂਈ, ਰੈਕੀ, ਟੇਰੀਕਾਰਡ, ਸੁਦਰਸ਼ਨ ਚੱਕਰ, ਆਰਟ ਆਫ ਲਿਵਿੰਗ, ਕੁੰਡਲਿਨੀ ਜਾਗਰਣ ਆਦਿ ਅੰਧਵਿਸ਼ਵਾਸ਼ਾਂ ਵਿਚ ਫਸੇ ਹੋਏ ਹਨ। ਕੁਝ ਚਲਾਕ ਅਤੇ ਕਪਟੀ ਲੋਕਾਂ ਨੇ ਅੰਧਵਿਸ਼ਵਾਸ਼ੀ ਮਾਨਸਿਕਤਾ ਦਾ ਸ਼ੋਸ਼ਣ ਕਰਨਾ ਜਾਰੀ ਰੱਖਿਆ ਹੋਇਆ ਹੈ। ਖੁਦ ਨੂੰ ਅਖੌਤੀ ਵਿਧੀ ਦਾ ਮਾਹਿਰ ਕਹਾਉਣ ਵਾਲੇ ਲੋਕਾਂ ਨੇ ਕਸਬਿਆਂ ਤੋਂ ਲੈ ਕੇ ਮਹਾਂਨਗਰਾਂ ਤਕ ਵਿਚ ਆਪਣਾ ਜਾਲ ਫੈਲਾ ਰੱਖਿਆ ਹੈ।

ਅੱਜ ਅਖਬਾਰਾਂ, ਕੇਬਲ ਨੈਟਵਰਕ, ਚੈਨਲਾਂ ਅਤੇ ਦੀਵਾਰਾਂ ਉਤੇ ਅਜਿਹੇ ਲੋਕਾਂ ਦੇ ਇਸ਼ਤਿਹਾਰ ਦੇਖੇ ਜਾ ਸਕਦੇ ਹਨ ਜੋ ਇਕ ਖਾਸ ਰਕਮ ਲੈ ਕੇ ਆਪਣੀਆਂ ਫਰਜ਼ੀ ਸੰਸਥਾਵਾਂ ਵਿੱਚ ਅਜਿਹੇ ਕੋਰਸ ਕਰਵਾਉਣ ਦਾ ਦਾਅਵਾ ਕਰਦੇ ਹਨ। ਇਸਤੋਂ ਇਲਾਵਾ ਅਜਿਹੇ ਮਾਹਿਰ ਵੀ ਮੌਜੂਦ ਹਨ ਜੋ ਸਮਝ ਨਾ ਆ ਸਕਣ ਵਾਲੀ ਸ਼ਬਦਾਵਲੀ ਦਾ ਪ੍ਰਯੋਗ ਕਰਕੇ ਸਾਰੀਆਂ ਸਮੱਸਿਆਵਾਂ ਦਾ ਹੱਲ ਕਰਨ ਦਾ ਦਾਅਵਾ ਕਰਦੇ ਹਨ। ਬਜ਼ਾਰ ਵਿਚ ਅਜਿਹੀਆਂ ਅਨੇਕਾਂ ਪੁਸਤਕਾਂ, ਰਸਾਲੇ ਮਿਲਦੇ ਹਨ ਜਿਨ੍ਹਾਂ ਦੁਆਰਾ ਰੇਕੀ, ਫੈਂਗ-ਸੂਈ, ਵਾਸਤੂ ਆਦਿ ਨੂੰ ਵਿਗਿਆਨਕ ਕਹਿਕੇ ਪਰੋਸਿਆ ਜਾ ਰਿਹਾ ਹੈ। ਇਨ੍ਹਾਂ ਵਿਚ ਕਿਸਮਤ ਤੱਕ ਨੂੰ ਬਦਲਣ ਦੇ ਦਾਅਵੇ ਕੀਤੇ ਜਾਂਦੇ ਹਨ ਜਦੋਂ ਕਿ ਕਿਸਮਤ ਕੇਵਲ ਅਜਿਹੇ ਅਖੌਤੀ ਮਾਹਿਰਾਂ ਦੀ ਹੀ ਬਦਲਦੀ ਹੈ ਜੋ ਲੋਕਾਂ ਨੂੰ ਗੁੰਮਰਾਹ ਕਰਕੇ ਮੋਟੀ ਰਕਮ ਡਕਾਰ ਜਾਂਦੇ ਹਨ।

ਜਨਮਾਨਸ ਵਿਚ ਬਹੁਗਿਣਤੀ ਵਰਗ ਐਸਾ ਹੈ ਜੋ ਇਸ ਛੋਟੀ ਜਿਹੀ ਗੱਲ ਨੂੰ ਸਮਝਣਾ ਹੀ ਨਹੀਂ ਚਾਹੁੰਦਾ ਕਿ ਜਦ ਤੱਕ ਜੀਵਨ ਹੈ, ਦੁੱਖ-ਸੁਖ, ਲਾਭ-ਹਾਨੀ, ਚੰਗਾ-ਬੁਰਾ ਹੁੰਦਾ ਹੀ ਰਹਿੰਦਾ ਹੈ। ਇਸ ਧਰਤੀ ਉਤੇ ਸਭ ਕੁਝ ਮਨੁੱਖੀ ਮਨ ਦੀ ਕਲਪਨਾ ਅਨੁਸਾਰ ਹੋਵੇ, ਅਜਿਹਾ ਕਦੇ ਸੰਭਵ ਨਹੀਂ ਹੈ। ਬਿਨਾਂ ਕੁਝ ਕੀਤਿਆਂ ਕਿਸੇ ਚਮਤਕਾਰ ਦੀ ਤਲਾਸ਼ ਵਿਚ ਭਟਕਦੇ ਲੋਕਾਂ ਨੂੰ ਹੀ ਵਾਸਤੂ-ਸ਼ਾਸ਼ਤਰ, ਫੇਂਗ ਸੂਈ ਵਰਗੇ ਅਡੰਬਰਾਂ ਦੇ ਮਾਹਿਰ ਸਲਾਹ ਦਿੰਦੇ ਫਿਰਦੇ ਹਨ।

ਫੇਂਗ ਸੂਈ ਇਕ ਪ੍ਰਾਚੀਨ ਚੀਨੀ ਅੰਧਵਿਸ਼ਵਾਸ਼ ਹੈ ਜੋ ਕਿ ਭਾਰਤ ਦੇ ਵਾਸਤੂ-ਸ਼ਾਸ਼ਤਰ ਨਾਲ ਮਿਲਦਾ ਜੁਲਦਾ ਹੈ, ਜਿਸਦਾ ਸ਼ਾਬਦਿਕ ਅਰਥ ਵਿੰਡ ਐਂਡ ਵਾਟਰ (Wind and Water) ਅਰਥਾਤ ਹਵਾ ਅਤੇ ਪਾਣੀ ਦੱਸਿਆ ਜਾਂਦਾ ਹੈ। ਫੇਂਗ ਸੂਈ ਵਿਚ ਇਹ ਵੀ ਮੰਨਿਆ ਜਾਂਦਾ ਹੈ ਕਿ ਜੇਕਰ ਭਵਨ ਨਿਰਮਾਣ ਵਿਚ ਵਾਸਤੂ-ਦੋਸ਼ ਹੈ ਤਾਂ ਜੀਵਨ ਵਿਚ ਬੀਮਾਰੀ, ਘਰ-ਕਲੇਸ਼, ਵਪਾਰ ਵਿਚ ਹਾਨੀ ਆਦਿ ਸਮੱਸਿਆਵਾਂ ਆਉਂਦੀਆਂ ਰਹਿੰਦੀਆਂ ਹਨ। ਵਾਸਤੂ-ਸ਼ਾਸ਼ਤਰ ਵਿਚ ਇਨ੍ਹਾਂ ਦੁੱਖਾਂ ਦਾ ਨਿਦਾਨ ਘਰ ਦਾ ਪੁਨਰ-ਨਿਰਮਾਣ ਵਾਸਤੂ ਨਿਯਮਾਂ ਅਨੁਸਾਰ ਕਰਨਾ ਦੱਸਿਆ ਜਾਂਦਾ ਹੈ, ਉਥੇ ਫੇਂਗ ਸੂਈ ਅਨੁਸਾਰ ਘਰ ਦੇ ਭਿੰਨ ਭਿੰਨ ਕੋਨਿਆਂ ਵਿਚ ਕੁਝ ਚੀਜ਼ਾਂ (ਕਿਓਰਸ) ਰੱਖਣ ਨਾਲ ਹੀ ਵਾਸਤੂ-ਦੋਸ਼ ਦੂਰ ਹੋ ਜਾਂਦੇ ਹਨ। ਕਿਉਂਕਿ ਕਿਓਰਸ ਦੇ ਸਹਾਰੇ ਨੈਗੇਟਿਵ ਊਰਜਾ ਨੂੰ ਪਾਜੇਟਿਵ ਊਰਜਾ ਵਿਚ ਬਦਲਿਆ ਜਾ ਸਕਦਾ ਹੈ ਅਤੇ ਅਜਿਹਾ ਕਰਨ ਨਾਲ ਘਰ-ਕਲੇਸ਼ ਸ਼ਾਂਤ ਹੋਣ, ਬੀਮਾਰੀਆਂ ਦੂਰ ਹੋਣ ਅਤੇ ਵਪਾਰ ਵਿਚ ਲਾਭ ਹੋਣ ਦੇ ਦਾਅਵੇ ਕੀਤੇ ਜਾਂਦੇ ਹਨ। ਕਿਉਂਕਿ ਵਾਸਤੂ-ਦੋਸ਼ਾਂ ਤੋਂ ਡਰੇ ਲੋਕਾਂ ਲਈ ਇਹ ਬਹੁਤ ਸੁਵਿਧਾਜਨਕ ਹੈ ਇਸ ਲਈ ਉਹ ਇਸਨੂੰ ਅਪਨਾਉਣ ਲਈ ਛੇਤੀ ਤਿਆਰ ਹੋ ਜਾਂਦੇ ਹਨ ਕਿਉਂਜੋ ਇਸ ਵਾਸਤੇ ਘਰਾਂ ਵਿਚ ਭੰਨ-ਤੋੜ ਕਰਨ ਦੀ ਲੋੜ ਨਹੀਂ ਹੁੰਦੀ। ਇਸਤੋਂ ਇਲਾਵਾ ਜੋ ਲੋਕ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਹਨ ਜਾਂ ਵੱਖੋ ਵੱਖ ਮਹਿਕਮਿਆਂ ਦੁਆਰਾ ਅਲਾਟ ਕੀਤੇ ਮਕਾਨਾਂ ਵਿਚ ਰਹਿੰਦੇ ਹਨ ਉਹ ਭੰਨ-ਤੋੜ ਵੀ ਨਹੀਂ ਕਰ ਸਕਦੇ ਉਹ ਫੇਂਗ ਸੂਈ ਮਾਹਿਰਾਂ ਦੇ ਜਾਲ ਵਿਚ ਸੌਖਿਆਂ ਫਸਦੇ ਹਨ।

ਵਾਸਤੂ-ਦੋਸ਼ਾਂ ਦੇ ਨਿਦਾਨ ਲਈ ਬੁੱਧੀਮਾਨ ਕਹਾਉਣ ਵਾਲੇ ਲੋਕਾਂ ਨੇ ਪਹਿਲਾਂ ਹੀ ਇਸ ਆਡੰਬਰ ਤੋਂ ਬਹੁਤ ਨੁਕਸਾਨ ਕਰਵਾਇਆ ਹੈ ਕਿਉਂਕਿ ਉਨ੍ਹਾਂ ਨੇ ਘਰਾਂ ਦੀ ਬਹੁਤ ਭੰਨ-ਤੋੜ ਕੀਤੀ ਹੈ। ਹੁਣ ਉਹ ਮਹਿੰਗੇ ਕਿਓਰਸ ਖਰੀਦ ਕੇ ਨੁਕਸਾਨ ਉਠਾ ਰਹੇ ਹਨ। ਕਿਉਂਕਿ ਇਸ ਵਿਧੀ ਨੂੰ ਆਰਕੀਟੈਕਟ ਅਤੇ ਇੰਜਨੀਅਰਿੰਗ ਦੀ ਭਵਨ ਨਿਰਮਾਣ ਦੀ ਸ਼ਬਦਾਵਲੀ ਨਾਲ ਰਲਗੱਡ ਕਰਕੇ ਦੱਸਿਆ ਜਾਂਦਾ ਹੈ ਇਸ ਤਰ੍ਹਾਂ ਲੋਕਾਂ ਨੂੰ ਆਸਾਨੀ ਨਾਲ ਬੇਵਕੂਫ ਬਣਾਇਆ ਜਾਂਦਾ ਹੈ। ਮਹਿੰਗੇ ਭਾਅ ਕਬਾੜ (ਫੇਂਗ ਸੂਈ ਦੀਆਂ ਕਥਿਤ ਚਮਤਕਾਰੀ ਚੀਜ਼ਾਂ, ਕਿਓਰਸ) ਖਰੀਦ ਕੇ ਘਰ ਦੇ ਵੱਖ ਵੱਖ ਕੋਨਿਆਂ ਵਿਚ ਰੱਖਿਆ ਜਾਂਦਾ ਹੈ ਅਤੇ ਅਖੌਤੀ ਪਾਜੇਟਿਵ ਊਰਜਾ ਦੇ ਸੰਚਾਰ ਦਾ ਭਰਮ ਪਾਲ ਕੇ ਖੁਸ਼ ਹੋਇਆ ਜਾਂਦਾ ਹੈ। ਅਜਿਹੇ ਕਬਾੜ 'ਚੋਂ ਕਿਹੜੀ ਪਾਜੇਟਿਵ ਊਰਜਾ ਨਿਕਲਦੀ ਹੈ? ਕੋਈ ਵੀ ਵਿਗਿਆਨਕ ਚਿੰਤਨ ਵਾਲਾ ਵਿਅਕਤੀ ਸੋਚ ਸਕਦਾ ਹੈ। ਘਰ ਵਿਚ ਸੁਖ-ਸ਼ਾਂਤੀ, ਗ੍ਰਹਿ-ਕਲੇਸ਼, ਵਪਾਰ ਵਿਚ ਘਾਟਾ ਆਦਿ ਦਾ ਹੱਲ ਇਨ੍ਹਾਂ ਦਾ ਵਿਸ਼ਲੇਸ਼ਣ ਕਰਕੇ ਸੰਭਵ ਹੈ ਨਾਕਿ ਫੇਂਗ ਸੂਈ ਦੇ ਅਡੰਬਰਾਂ ਨਾਲ।

ਕਿੰਨੀ ਅਜੀਬ ਗੱਲ ਹੈ ਕਿ ਮੂਰਤੀਆਂ, ਚਿੱਤਰ, ਮਾਲਾਵਾਂ, ਆਦਿ ਰੱਖਣ ਨਾਲ ਹੀ ਜ਼ਿੰਦਗੀ ਦੇ ਕਸ਼ਟ ਮਿਟਣ ਦਾ ਭਰਮ ਪਾਲ ਲਿਆ ਜਾਂਦਾ ਹੈ। ਅਗਰ ਇਨ੍ਹਾਂ ਅਡੰਬਰਾਂ ਤੋਂ ਲੋੜੀਂਦਾ ਫਲ ਨਾ ਮਿਲਣ ਦੀ ਸ਼ਿਕਾਇਤ ਕੀਤੀ ਜਾਵੇ ਤਾਂ ਅਖੌਤੀ ਮਾਹਿਰ ਰਟਿਆ ਰਟਾਇਆ ਜਵਾਬ ਦੇ ਦਿੰਦੇ ਹਨ ਕਿ 'ਕਿਓਰਸ' ਨੂੰ ਸਹੀ ਸਥਿਤੀ ਵਿਚ ਨਹੀਂ ਰੱਖਿਆ ਗਿਆ ਅਤੇ ਫਿਰ ਥੋੜ੍ਹਾ ਬਹੁਤਾ

ਪ੍ਰੀਵਰਤਨ ਕਰਕੇ ਸੁਖ-ਸ਼ਾਂਤੀ ਦਾ ਇੰਤਜ਼ਾਮ ਕਰਨ ਲਈ ਕਹਿ ਦਿੱਤਾ ਜਾਂਦਾ ਹੈ।

ਫੇਂਗ ਸੂਈ ਦੇ ਨਾਮ ਤੇ ਅੱਜ ਕਾਫੀ ਊਲ ਜਲੂਲ ਸਾਮਾਨ ਮਿਲਦਾ ਹੈ ਜਿਵੇਂ ਲਾਫਿੰਗ ਬੁੱਧਾ, ਲਵ-ਬਰਡ, ਫੁਕ-ਲੁਕ-ਸ਼ਾਊ ਦੇਵਤਿਆਂ ਦੀਆਂ ਮੂਰਤੀਆਂ, ਐਜੂਕੇਸ਼ਨ ਟਾਵਰ, ਫੀਨਿਕਸ ਪੰਛੀਆਂ ਦਾ ਚਿੱਤਰ, ਸਫਟਿਕ ਮਾਲਾ, ਰੁਦਰਾਕਸ਼ ਮਾਲਾ, ਸ੍ਰੀਯੰਤਰ ਲਾਕੇਟ, ਗਿੱਦੜ-ਸਿੰਗੀ, ਸ਼ਿਵਾ ਸ਼ਕਤੀ ਕ੍ਰਿਸਟਲ, ਡਰੈਗਨ ਚਿੱਤਰ, ਵਿੰਡ ਚਾਈਮਸ, ਟਰਾਈਗ੍ਰਾਮ ਆਦਿ। ਉਕਤ ਸਮਾਨ ਨੂੰ ਇਸ਼ਤਿਹਾਰਬਾਜ਼ੀ ਕਰਕੇ ਬਹੁਤ ਮਹਿੰਗੇ ਮੁੱਲ ਵੇਚਿਆ ਜਾਂਦਾ ਹੈ ਜਿਵੇਂ ਫੇਂਗ ਸੂਈ ਦਾ ਦੁਰਲਭ ਆਰਟੀਕਲ ਬਗੂਆ ਮਿਰਰ 250 ਰੁਪੈ ਤੋਂ ਲੈ ਕੇ 500 ਰੁਪੈ ਤੱਕ, ਸ਼ਿਵਾ ਸ਼ਕਤੀ ਕ੍ਰਿਸਟਲ ਬਾਲ 1500 ਰੁਪੈ ਤੋਂ ਲੈ ਕੇ 2000 ਰੁਪੈ ਤੱਕ।

ਲੋਕਾਂ ਨੂੰ ਆਕਰਸ਼ਿਤ ਕਰਨ ਲਈ ਬੜੀ ਲੁਭਾਉਣੀ ਸ਼ਬਦਾਵਲੀ ਵਰਤਕੇ ਇਸ਼ਤਿਹਾਰਬਾਜ਼ੀ ਅਖਬਾਰਾਂ, ਮੈਗਜ਼ੀਨਾਂ, ਕੇਬਲਾਂ ਅਤੇ ਟੀ.ਵੀ. ਆਦਿ ਉਪਰ ਕੀਤੀ ਜਾਂਦੀ ਹੈ ਜਿਵੇਂ *ਫਲਾਣੀ ਫਲਾਣੀ ਥਾਂ ਤੇ ਫੇਂਗ ਸੂਈ ਦੇ ਸੰਸਾਰ ਪ੍ਰਸਿੱਧ ਮਾਹਿਰ ਮੁਫਤ ਸਲਾਹ ਦੇਣਗੇ, ਕੀ ਤੁਸੀਂ ਜਾਣਦੇ ਹੋ ਕਿ ਇਹ ਛੋਟੀ ਜਿਹੀ ਮੂਰਤੀ ਫੇਂਗ ਸੂਈ ਵਿਧੀ ਨਾਲ ਵਰਤਕੇ ਤੁਹਾਡਾ ਜੀਵਨ ਬਦਲ ਸਕਦਾ ਹੈ, ਕੀ ਤੁਸੀਂ ਜਾਣਦੇ ਹੋ ਕਿ ਜ਼ਿੰਦਗੀ ਦੇ ਹਰ ਕਿਸਮ ਦੇ ਤਣਾਓ, ਪ੍ਰੇਸ਼ਾਨੀਆਂ ਫੇਂਗ ਸੂਈ ਨਾਲ ਹੱਲ ਹੋ ਸਕਦੀਆਂ ਹਨ, ਹੁਣ ਵਾਸਤੂ ਦੋਸ਼ਾਂ ਤੋਂ ਮੁਕਤੀ ਲਈ ਤੁਹਾਨੂੰ ਭੰਨ-ਤੋੜ ਕਰਨ ਦੀ ਲੋੜ ਨਹੀਂ ਹੈ, ਬਸ ਫੇਂਗ ਸੂਈ ਮਾਹਿਰ ਤੋਂ ਮੁਫਤ ਸਲਾਹ ਲਵੋ।* ਇਸ ਸਭ ਦਾ ਮਕਸਦ ਵੱਧ ਤੋਂ ਵੱਧ ਗਾਹਕਾਂ ਨੂੰ ਖਿੱਚਣਾ ਹੁੰਦਾ ਹੈ। ਸਲਾਹਾਂ ਦੇ ਕੇ ਮਹਿੰਗੇ ਭਾਅ ਦੀਆਂ ਆਈਟਮਾਂ ਖਰੀਦਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਕਈ ਵਾਰ ਇਹ ਕਥਿਤ ਮਾਹਿਰ ਘਰਾਂ ਵਿਚ ਜਾ ਕੇ ਵੀ ਵਾਸਤੂ-ਦੋਸ਼ ਦੂਰ ਕਰਦੇ ਹਨ ਜਿਸਦੀ ਹਜ਼ਾਰਾਂ ਰੁਪੈ ਫੀਸ ਵਸੂਲ ਕਰਦੇ ਹਨ।

ਇਹ ਆਕਰਸ਼ਕ ਵਿਗਿਆਪਨ ਲੋਕਾਂ ਨੂੰ ਨਿਯਤ ਕੀਤੀ ਥਾਂ ਵੱਲ ਖਿਚਦੇ ਹਨ ਜੋ ਅਕਸਰ ਵੱਡਾ ਹੋਟਲ, ਪ੍ਰਸਿੱਧ ਗਰਾਊਂਡ, ਜਾਂ ਭਵਨ ਹੋ ਸਕਦਾ ਹੈ। ਉਥੇ ਲੁਭਾਵਣੀ ਸ਼ਬਦਾਵਲੀ ਸੁਣ ਕੇ ਲਗਦਾ ਹੈ ਕਿ ਮਿਲ ਗਿਆ ਸਮੱਸਿਆ ਦਾ ਹੱਲ। ਅਤੇ ਫਿਰ ਫੇਂਗ ਸੂਈ ਦੇ ਨਾਮ ਤੇ ਕਬਾੜ ਖਰੀਦ ਕੇ ਘਰ ਨੂੰ ਅਜਾਇਬ ਘਰ ਬਣਾ ਲਿਆ ਜਾਂਦਾ ਹੈ। ਦੁਖ-ਸੁਖ, ਸਫਲਤਾ-ਅਸਫਲਤਾ ਆਦਿ ਦਾ ਇਹਨਾਂ ਚੀਜ਼ਾਂ ਨਾਲ ਕੋਈ ਵਾਸਤਾ ਨਹੀਂ ਹੁੰਦਾ ਸਿਰਫ ਝੂਠੀ ਮਾਨਸਿਕ ਤਸੱਲੀ ਨਾਲ ਜੀਣ ਦੀ ਗੱਲ ਹੋਰ ਹੈ। ਹਾਂ, ਫੇਂਗ ਸੂਈ ਦੇ ਵਪਾਰੀਆਂ ਨੂੰ ਜ਼ਰੂਰ ਫਾਇਦਾ ਹੁੰਦਾ ਹੈ ਜੋ ਧਨ ਬਟੋਰ ਕੇ ਲੋਕਾਂ ਨੂੰ ਗੁੰਮਰਾਹ ਕਰਕੇ ਕਿਸੇ ਹੋਰ ਸ਼ਹਿਰ ਵੱਲ ਚਾਲੇ ਪਾ ਦਿੰਦੇ ਹਨ-ਨਵੇਂ ਬੇਵਕੂਫਾਂ ਦੀ ਤਲਾਸ਼ ਵਿੱਚ।

ਮੂਰਤੀਆਂ ਅਤੇ ਚਿੱਤਰਾਂ ਆਦਿ ਦੇ ਸਬੰਧ ਵਿਚ ਇਹ ਦਾਅਵੇ ਸਿਰਫ ਕਿਸਮਤਵਾਦੀ ਬਣਨ ਲਈ ਪ੍ਰੇਰਿਤ ਕਰਦੇ ਹਨ। ਜਿਵੇਂ ਚੀਨੀ ਦੇਵਤਾ ਫੁੱਕ-ਲੁੱਕ-ਸਾਊ ਦੀ ਮੂਰਤੀ ਇਕ ਕੋਣ ਤੇ ਰੱਖਣ ਨਾਲ ਆਦਮੀ ਦੀ ਉਮਰ ਲੰਬੀ ਹੁੰਦੀ ਹੈ, ਜੀਵਨ ਦੇ ਹਰ ਕਦਮ ਤੇ ਸਫਲਤਾ ਮਿਲਦੀ ਹੈ। ਇਸੇ ਤਰ੍ਹਾਂ ਵਿੰਡ ਚਾਈਮਸ (ਪਵਨ ਘੰਟੀ) ਨੂੰ ਘਰ ਵਿਚ ਟੰਗਣ ਨਾਲ ਸਾਕਾਰਤਮਕ ਊਰਜਾ ਪੈਦਾ ਹੁੰਦੀ ਹੈ। ਕ੍ਰਿਸਟਲ ਬਾਲ ਨੂੰ ਘਰ ਵਿਚ ਰੱਖਣ ਨਾਲ ਵਿਆਹੁਤਾ ਜੀਵਨ 'ਚੋਂ ਤਣਾਓ ਦੂਰ ਹੁੰਦਾ ਹੈ। ਡਰੈਗਨ ਚਿੱਤਰ ਨੂੰ ਘਰਾਂ, ਡਿਪਾਰਟਮੈਂਟਲ ਸਟੋਰਾਂ, ਰੈਸਟੋਰੈਂਟਾਂ, ਸ਼ੋਅ ਰੂਮਾਂ ਅਤੇ ਦਫਤਰਾਂ ਵਿਚ ਟੰਗਣ ਨਾਲ ਸਕਾਰਾਤਮਕ ਸ਼ਕਤੀਆਂ ਕ੍ਰਿਆਸ਼ੀਲ ਹੁੰਦੀਆਂ ਹਨ ਅਤੇ ਨਕਾਰਾਤਮਕ ਸ਼ਕਤੀਆਂ ਖਤਮ ਹੁੰਦੀਆਂ ਹਨ ਆਦਿ ਵਰਗੀਆਂ ਗੈਰਵਿਗਿਆਨਕ ਗੱਲਾਂ ਕੀਤੀਆਂ ਜਾਂਦੀਆਂ ਹਨ।

ਇਸੇ ਤਰ੍ਹਾਂ ਇਹ ਵੀ ਜਚਾਇਆ ਜਾਂਦਾ ਹੈ ਕਿ ਦੁਰਲਭ ਆਰਟੀਕਲ ਬਗੂਆ ਮਿਰਰ ਨੂੰ ਘਰ ਦੇ ਮੁੱਖ ਦਰਵਾਜ਼ੇ ਤੇ ਲਾਉਣ ਨਾਲ ਵਾਸਤੂ-ਦੋਸ਼ ਖਤਮ ਹੋ ਜਾਂਦਾ ਹੈ। ਕ੍ਰਿਸਟਲ ਬਾਲ ਨਾਲ ਪਰਿਵਾਰਿਕ ਪ੍ਰੇਮ ਬਣਿਆ ਰਹਿੰਦਾ ਹੈ ਅਤੇ ਸਰੀਰਕ ਬੀਮਾਰੀਆਂ ਦੂਰ ਹੁੰਦੀਆਂ ਹਨ। ਕੱਛੂਆਂ ਦਾ ਵੀ ਫੇਂਗ ਸੂਈ ਅਨੁਸਾਰ ਬੇਹੱਦ ਮਹੱਤਵ ਹੈ।

ਜ਼ਿੰਦਗੀ ਵਿਚ ਆਉਣ ਵਾਲੇ ਦੁਖ-ਸੁਖ, ਲਾਭ-ਹਾਨੀ, ਤਣਾਓ-ਬੀਮਾਰੀ ਦਾ ਹੱਲ ਵਾਸਤੂ-ਦੋਸ਼ 'ਚ ਲੱਭਣਾ ਅਤੇ ਦੂਰ ਕਰਨ ਲਈ ਫੇਂਗ ਸੂਈ ਆਦਿ ਦਾ ਸਹਾਰਾ ਲੈਣਾ ਕੋਰਾ ਅੰਧਵਿਸ਼ਵਾਸ਼ ਹੈ। ਅੱਜ ਕੱਲ੍ਹ ਅਜਿਹੇ ਵਾਸਤੂ ਸ਼ਾਸ਼ਤਰ ਅਤੇ ਫੇਂਗ ਸੂਈ ਮਾਹਿਰਾਂ ਦੀਭੀੜ ਇਸ ਕਾਰਨ ਵਧ ਰਹੀ ਹੈ ਕਿਉਂਕਿ ਵਿਗਿਆਨਕ ਚਿੰਤਨ ਦੀ ਘਾਟ ਹੈ। ਕਿਸੇ ਵੀ ਕਿਸਮ ਦੀ ਘਰੇਲੂ ਸਮੱਸਿਆ ਦੇ ਅਨੇਕ ਪਹਿਲੂ ਹੁੰਦੇ ਹਨ ਪ੍ਰੰਤੂ ਉਨ੍ਹਾਂ ਵਿਚ ਕਿਸਮਤਵਾਦ ਕੋਈ ਪਹਿਲੂ ਨਹੀਂ ਹੁੰਦਾ। ਕਿਸੇ ਕੰਮ ਦੀ ਸਫਲਤਾ ਦੀ ਪੌੜੀ ਯੋਜਨਾਬੱਧ ਮਿਹਨਤ ਦਾ ਫਲ ਹੁੰਦੀ ਹੈ। ਗ੍ਰਹਿਦਸ਼ਾ, ਵਾਸਤੂ-ਦੋਸ਼ ਜਾਂ ਫੇਂਗ ਸੂਈ ਇਕ ਤਰਕਹੀਣ ਵਿਚਾਰ ਹੈ। ਸਾਡੇ ਭਾਰਤ ਮਹਾਨ ਵਿਚ ਤਾਂ ਪਹਿਲਾਂ ਹੀ ਅਣਗਿਣਤ ਅੰਧਵਿਸ਼ਵਾਸ਼ ਮੌਜੂਦ ਹਨ। ਪੜ੍ਹੇ ਲਿਖੇ ਲੋਕਾਂ ਨੂੰ ਵਿਦੇਸ਼ੀ ਅੰਧਵਿਸ਼ਵਾਸ਼ਾਂ ਵੱਲ ਆਕਰਸ਼ਿਤ ਕਰਨਾ ਅਤੇ ਆਪਣੇ ਜਾਲ ਵਿਚ ਫਸਾ ਕੇ ਲੁੱਟਣਾ ਇਨ੍ਹਾਂ 'ਆਧੁਨਿਕ ਮਾਹਿਰਾਂ' ਦਾ ਇਹ ਨਵਾਂ ਹਥਕੰਡਾ ਹੈ। ਸੋ ਅੱਜ ਲੋੜ ਹੈ ਕਿ ਇਨ੍ਹਾਂ ਆਧੁਨਿਕ ਅੰਧਵਿਸ਼ਵਾਸ਼ਾਂ ਦਾ ਯਥਾਸੰਭਵ ਖੰਡਨ ਕਰਦੇ ਹੋਏ ਨਰੋਈ ਵਿਗਿਆਨਕ ਸੇਧ ਦਾ ਪ੍ਰਚਾਰ ਕੀਤਾ ਜਾਵੇ।

*ਪੰਜਾਬੀ ਅਨੁਵਾਦ – ਮਹਿੰਦਰ ਬਰਨਾਲਾ*

---

ਸਵਰਗ ਮੁਕਤੀ ਦੀ ਝਾਕ ਮੁਕਾਓ
ਇਸੇ ਧਰਤੀ ਨੂੰ ਸਵਰਗ ਬਣਾਓ।

ਰੱਬ ਸਿਰਜਿਆ ਖੁਦ ਹੀ ਬੰਦੇ
ਫੇਰ ਉਹਦੇ ਨਾਂ 'ਤੇ ਕਰਦਾ ਦੰਗੇ

ਜੇ ਰੱਬ ਵਸਦਾ ਵਿੱਚ ਸੰਸਾਰ
ਹੁੰਦੇ ਕਾਹਤੋਂ ਅਤਿਆਚਾਰ



# ਵਿਗਿਆਨਕ ਦ੍ਰਿਸ਼ਟੀਕੋਣ

*ਡਾ. ਸੁਰਜੀਤ ਸਿੰਘ ਢਿੱਲੋਂ*

ਵਿਗਿਆਨ ਦਾ ਮਨੁੱਖ ਲਈ ਅਤੇ ਉਸ ਦੇ ਜੀਵਨ ਲਈ ਬਹੁਤ ਮਹੱਤਵ ਹੈ। ਵਿਗਿਆਨ ਕਈ ਪ੍ਰਕਾਰ ਮਨੁੱਖ ਦੇ ਜੀਵਨ ਨੂੰ ਪ੍ਰਭਾਵਤ ਕਰਦਾ ਰਹਿੰਦਾ ਹੈ। ਮਨੁੱਖ ਦੀ ਸੋਚਣੀ, ਮਨੁੱਖ ਦੀ ਰਹਿਣੀ, ਮਨੁੱਖ ਦੀ ਆਰਥਿਕਤਾ, ਮਨੁੱਖ ਦੀ ਸਮਾਜਕ ਬਣਤਰ ਅਤੇ ਮਨੁੱਖ ਦੇ ਆਪਣੇ ਆਲੇ—ਦੁਆਲੇ ਨਾਲ ਸਬੰਧ, ਇਹਨਾਂ ਸਭਨਾਂ ਉਪਰ ਵਿਗਿਆਨ ਦਾ ਪ੍ਰਭਾਵ ਪ੍ਰਤੱਖ ਹੈ। ਅੱਜ ਮਨੁੱਖ ਦੀ ਹੋਂਦ ਦਾ ਸ਼ਾਇਦ ਹੀ ਕੋਈ ਪੱਖ ਅਜੇਹਾ ਹੋਵੇ ਜਿਹੜਾ ਵਿਗਿਆਨ ਦੇ ਪ੍ਰਭਾਵ ਤੋਂ ਅਣਭਿੱਜ ਰਹਿ ਗਿਆ ਹੋਵੇ।

ਮਨੁੱਖੀ ਇਤਿਹਾਸ 'ਚ ਉਹ ਸਮਾਂ ਵੀ ਸੀ ਜਦ ਮਨੁੱਖ ਵਿਗਿਆਨ ਦੇ ਪ੍ਰਭਾਵ ਤੋ ਉੱਕਾ ਹੀ ਕੋਰਾ ਸੀ। ਉਨ੍ਹਾਂ ਸਮਿਆਂ 'ਚ ਸਭ ਕੁਝ ਲਈ ਦੇਵੀ ਦੇਵਤਿਆਂ ਨੂੰ ਜ਼ਿੰਮੇਵਾਰ ਠਹਿਰਾਇਆ ਜਾਂਦਾ ਸੀ ਭਾਵੇਂ ਇਹ ਬਿਮਾਰੀ ਹੋਵੇ, ਭਾਵੇਂ ਲੜਾਈ, ਭਾਵੇਂ ਭੁਚਾਲ ਅਤੇ ਭਾਵੇਂ ਕਾਲ। ਮਨੁੱਖੀ ਕੁਰਬਾਨੀਆਂ ਰਾਹੀਂ ਭੋਇੰ ਨੂੰ ਉਪਜਾਊ ਬਣਾਇਆ ਜਾਂਦਾ ਸੀ। ਸੂਰਜ ਅਤੇ ਚੰਦਰਮਾ ਦੇ ਗ੍ਰਹਿਣ ਹਊਆ ਸਨ ਕਿਉਂ ਜੋ ਇਨ੍ਹਾਂ ਨੂੰ ਆਉਣ ਵਾਲੀ ਬਿਪਤਾ ਦਾ ਜਾਂ ਕਿਸੇ ਉਚ ਪਦਵੀ ਉਪਰ ਬਿਰਾਜਮਾਨ ਵਿਅਕਤੀ ਦੀ ਮੌਤ ਦਾ ਪ੍ਰਤੀਕ ਮੰਨਿਆ ਜਾਂਦਾ ਸੀ।

ਪਰ ਵਿਗਿਆਨ ਦੇ ਪ੍ਰਚੱਲਤ ਹੁੰਦਿਆਂ ਹੀ ਮਨੁੱਖ ਦੀ ਸੋਚਣੀ 'ਚ ਠਹਿਰਾਉ ਆ ਗਿਆ ਅਤੇ ਇਸ 'ਚ ਇਕ ਵਿਉਂਤ ਉਭਰਨ ਲੱਗੀ। ਵਹਿਮਾਂ ਭਰਮਾਂ ਵਿਚ ਬੱਝੇ ਵਿਸ਼ਵਾਸ਼ਾਂ 'ਚ ਦਰਾੜਾਂ ਤਾਂ ਪੈਣ ਲੱਗੀਆਂ, ਪਰ ਸਮਾਂ ਪਾ ਕੇ ਇਹ ਅਲੋਪ ਨਾ ਹੋਏ। ਮਨੁੱਖ ਦੀ ਵਿਗਿਆਨ ਨਾਲ ਸਦੀਆਂ ਦੀ ਪਛਾਣ ਉਪਰੰਤ ਅੱਜ ਵੀ ਮਨੁੱਖੀ ਸਮਾਜ ਦੇ ਕਈ ਵਰਗ ਅਜੇਹੇ ਹਨ ਜਿਨ੍ਹਾਂ ਉਪਰ ਵਿਗਿਆਨ ਦਾ ਪ੍ਰਭਾਵ ਥਿੰਦੇ ਘੜੇ ਉਪਰ ਪਾਣੀ ਵਾਂਗ ਹੀ ਪੈ ਰਿਹਾ ਹੈ। ਇਹ ਅਜੇ ਤਕ ਵੀ ਵਹਿਮਾਂ ਭਰਮਾਂ ਦੇ ਭੰਬਲ ਭੂਸਿਆਂ ਵਿਚ ਉਲਝੇ ਹੋਏ ਹੀ ਵਿਚਰ ਰਹੇ ਹਨ। ਅਜੇ ਵੀ ਇਹ ਲੋਕ ਰੋਗਾਂ ਦਾ ਅਤੇ ਆਪਣੀਆਂ ਵਿਅਕਤੀਗਤ ਉਲਝਣਾਂ ਦਾ ਇਲਾਜ ਟੂਣਿਆਂ ਰਾਹੀਂ, ਟੋਟਕਿਆਂ ਰਾਹੀਂ ਅਤੇ ਜਾਂ ਫਿਰ ਜਨਮ ਪੱਤਰੀਆਂ ਪੜ੍ਹਵਾ ਕੇ ਕਰ ਰਹੇ ਹਨ। ਮਨੁੱਖ ਦਾ ਇਹੋ ਜਿਹਾ ਵਤੀਰਾ, ਇਸ ਦੇ ਸਵੈਮਾਣ ਉਪਰ ਲੱਗੀ ਹੋਈ ਇਕ ਊਜ ਹੈ।

ਵਿਗਿਆਨ ਇਕ ਪ੍ਰਕਾਰ ਦਾ ਗਿਆਨ ਹੀ ਹੈ, ਪਰ ਹੈ ਇਹ ਵਿਸ਼ੇਸ਼ ਪ੍ਰਕਾਰ ਦਾ। ਵਾਪਰ ਰਹੀਆਂ ਘਟਨਾਵਾਂ ਵਿਚੋਂ ਨਿਯਮਾਂ ਨੂੰ ਸਤ ਵਾਂਗ ਨਿਚੋੜਨਾ ਇਸ ਦਾ ਕੰਮ ਹੈ। ਇਸ ਨੁੱਚੜੇ ਸਤ ਤੋਂ ਪੁੰਗਰੇ ਗਿਆਨ ਸਦਕਾ ਮਨੁੱਖ ਦੇ ਕੰਮ ਕਰਨ ਦੀ ਜਾਚ 'ਚ ਸੁਚੱਜ ਆ ਗਿਆ ਹੈ। ਇਸ ਦੀ ਸੋਚਣੀ ਵਿੱਚ ਪੁਖਤਗੀ ਅਤੇ ਗੰਭੀਰਤਾ ਸਮਾਉਂਦੀ ਜਾ ਰਹੀ ਹੈ। ਆਲੇ-ਦੁਆਲੇ ਉਪਰ ਮਨੁੱਖ ਦਾ ਕਾਬੂ ਵਧਦਾ ਜਾ ਰਿਹਾ ਹੈ। ਪਰ ਇਸ ਦੇ ਬਾਵਜੂਦ ਮਨੁੱਖ ਦੀ ਸੋਚਣੀ ਦਕਿਆਨੂਸੀ ਵਿਚਾਰਾਂ ਤੋਂ ਉਸ ਹੱਦ ਤਕ ਸੁਤੰਤਰ ਨਹੀਂ ਹੋ ਸਕੀ ਜਿਸ ਦੀ ਕਿ ਆਸ ਸੀ। ਇਸ ਦਾ ਕਾਰਨ ਹੈ ਮਨੁੱਖ ਦੇ ਕੁਦਰਤੀ ਸੁਭਾਉ 'ਚ ਇਕ ਵੱਡੀ ਊਣਤਾਈ : ਉਸਦਾ ਮਨ ਦਲੀਲਾਂ ਅਤੇ ਤਰਕ ਤੋਂ ਉਸ ਹੱਦ ਤਕ ਨਹੀਂ ਪਸੀਜਦਾ ਜਿੰਨਾ ਕਿ ਭਾਵਨਾਵਾਂ ਤੋਂ ਜਦ ਕਿ ਵਿਗਿਆਨ ਦਾ ਮੂਲ ਹੀ ਪਰਖ ਅਤੇ ਤਰਕ ਹੁੰਦੇ ਹਨ ਜਿਸ ਕਾਰਨ, ਬਿਨਾਂ ਉਦਮੀ ਹੰਭਲਿਆਂ ਦੇ, ਮਨੁੱਖ ਦਾ ਮਨ ਵਿਗਿਆਨ ਦੇ ਪ੍ਰਭਾਵ ਤੋਂ ਕੋਰਾ ਰਹਿ ਜਾਂਦਾ ਹੈ। ਵਿਗਿਆਨ ਦੇ ਆਧਾਰ ਤੇ ਦ੍ਰਿਸ਼ਟੀਕੋਣ ਗ੍ਰਹਿਣ ਕਰਨਾ ਇਸੇ ਲਈ ਮਨੁੱਖ ਲਈ ਇਕ ਸਮੱਸਿਆ ਬਣੀ ਹੋਈ ਹੈ, ਹਾਲਾਂ ਕਿ ਹਰ ਇਕ ਨੂੰ ਇਸ ਲੋੜ ਦਾ ਡੂੰਘਾ ਅਹਿਸਾਸ ਹੈ।

**ਵਿਗਿਆਨਕ ਦ੍ਰਿਸ਼ਟੀਕੋਣ ਦੇ ਕੀ ਅਰਥ ਹਨ ?**

*ਵਿਗਿਆਨ ਨਿਰੋਲ ਲੰਮੇ ਚੌੜੇ ਵਿਉਂਤੇ ਹੋਏ ਪ੍ਰਯੋਗਾਂ ਦਾ ਸਮੂਹ ਨਹੀਂ ਹੁੰਦਾ, ਨਾ ਹੀ ਇਹ ਕੇਵਲ ਭਾਰੀ ਮਸ਼ੀਨਾਂ, ਤੇਜ਼ ਨੱਠਦੀਆਂ ਗੱਡੀਆਂ, ਪੁਲਾੜਾਂ ਦਾ ਸਫਰ ਤੈਅ ਕਰਦੇ ਜਹਾਜ਼ਾਂ ਅਤੇ ਰੋਗ ਵਿਰੋਧੀ ਦਵਾਈਆਂ ਦੀ ਉਪਜ ਦਾ ਸੋਮਾ ਹੁੰਦਾ ਹੈ। ਇਹ ਸਭ ਕੁਝ ਹੁੰਦਿਆਂ ਹੋਇਆਂ ਵੀ, ਵਿਗਿਆਨ ਕੁਝ ਹੋਰ ਵੀ ਹੁੰਦਾ ਹੈ। ਇਹ ਇਕ ਪ੍ਰਕਾਰ ਦਾ ਸਭਿਆਚਾਰ ਹੈ ਜਿਹੜਾ ਮਨੁੱਖੀ ਮਨ ਲਈ ਇਕ ਸੇਧ ਹੁੰਦਾ ਹੈ, ਇਸ ਦੀ ਇਕ ਸਾਧਨਾ ਹੁੰਦੀ ਹੈ। ਮਨੁੱਖ ਦੇ ਮਨ ਚੋਂ ਪੁੰਗਰਦੀ ਸੋਚ ਨੂੰ ਵਿਗਿਆਨ ਇਕ ਵਿਉਂਤ ਅਰਪਣ ਕਰਦਾ ਹੈ ਅਤੇ ਮਨੁੱਖੀ ਮਨ ਨੂੰ ਵਿਸ਼ੇਸ਼ ਢੰਗ ਨਾਲ ਸੋਚਣ ਲਈ ਉਕਸਾਉਂਦਾ ਹੈ। ਵਿਗਿਆਨ ਅਤੇ ਮਨ ਦੇ ਅਜੇਹੇ ਸੰਪਰਕ 'ਚੋ ਹੀ ਮਨੁੱਖ ਦਾ ਵਿਗਿਆਨਕ ਦ੍ਰਿਸ਼ਟੀਕੋਣ ਉਤਪੰਨ ਹੁੰਦਾ ਹੈ।*

ਵਿਗਿਆਨਕ ਦ੍ਰਿਸ਼ਟੀਕੋਣ ਦੀਆਂ ਕੁਝ ਕੁ ਮੂਲ ਧਾਰਨਾਵਾਂ ਹਨ। ਇਕ ਤਾਂ ਇਹ ਕਿ ਕੇਵਲ ਕਹੀ ਸੁਣੀ ਗੱਲ ਉਤੇ ਉਸ ਸਮੇਂ ਤੱਕ ਭਰੋਸਾ ਕਰਨਾ ਉਚਿਤ ਨਹੀਂ ਜਦ ਤੱਕ ਇਸ ਨੂੰ ਪਰਖ ਜਾਂਚ ਨਾ ਲਿਆ ਜਾਵੇ, ਭਾਵੇਂ ਇਸ 'ਚ ਭਰੋਸਾ ਕਰਨਾ ਕਿੰਨਾ ਹੀ ਸਹਿਜ ਅਤੇ ਮਨਚਾਹਿਆ ਕਿਉਂ ਨਾ ਜਾਪੇ। ਦੂਜੇ ਇਹ ਕਿ ਸਾਰਾ ਸੰਸਾਰ ਸਦਾ ਤੋਂ ਕੇਵਲ ਕੁਦਰਤੀ ਨਿਯਮਾਂ ਦੇ ਆਧਾਰ ਤੇ ਵਿਚਰਦਾ ਚਲਿਆ ਆ ਰਿਹਾ ਹੈ। ਵਿਸ਼ਵ ਅੰਦਰ ਨਿਯਮਾਂ ਦੀ ਵਿਰੋਧਤਾ ਕਰਦਾ ਕੁਝ ਵੀ, ਕਦੀ ਵੀ ਅਤੇ ਕਿਧਰੇ ਵੀ ਨਹੀਂ ਵਾਪਰਦਾ। ਜੇ ਅਜੇਹਾ ਕੁਝ ਵਾਪਰਦਾ ਸਾਨੂੰ ਭਾਸਦਾ ਵੀ ਹੈ ਤਦ ਉਹ ਕੇਵਲ ਸਾਡੀ ਸੋਚਣੀ ਦਾ ਵਹਿਮ ਜਾਂ ਭੁਲੇਖਾ ਹੋ ਸਕਦਾ ਹੈ। ਤੀਜੇ ਇਹ, ਕਿ ਨਾ ਹੀ ਮਨੁੱਖ ਅਤੇ ਨਾ ਹੀ ਧਰਤੀ, ਜਿਸ ਤੇ ਉਹ ਵਸਦਾ ਹੈ, ਵਿਸ਼ਵ ਲਈ ਵਿਸ਼ੇਸ਼ ਮਹੱਤਵ ਵਾਲੇ ਹਨ। ਧਰਤੀ ਨਾ ਹੀ ਵਿਸ਼ਵ ਦਾ ਧੁਰਾ ਹੈ ਅਤੇ ਨਾ ਹੀ ਇਹ ਉਸ ਦੇ ਕੇਂਦਰ 'ਚ ਸਥਿਤ ਹੈ। ਮਨੁੱਖ ਦੀ ਹੋਂਦ ਵੀ ਵਿਸ਼ਵ ਦਾ ਕਦਾਚਿਤ ਕੋਈ ਉਦੇਸ਼ ਨਹੀਂ ਹੋ ਸਕਦਾ। ਵੇਖਿਆ ਜਾਵੇ ਤਾਂ ਉਦੇਸ਼ ਸ਼ਬਦ ਕੁਦਰਤ ਦੇ ਪ੍ਰਸੰਗ 'ਚ

ਉਕਾ ਹੀ ਨਿਰਾਰਥਕ ਹੈ। ਵਿਸ਼ਵ ਅੰਦਰ ਵਾਪਰਦੀਆਂ ਘਟਨਾਵਾਂ ਇਕ ਦੂਜੀ ਦਾ ਵਸੀਲਾ ਅਤੇ ਪਰਿਣਾਮ ਬਣ ਬਣ ਪੁੰਗਰਦੀਆਂ ਅਤੇ ਸੰਪੰਨ ਹੁੰਦੀਆਂ ਰਹਿੰਦੀਆਂ ਹਨ। ਇੰਜ ਵਾਪਰਦੀਆਂ ਘਟਨਾਵਾਂ ਦਾ ਨਾ ਹੀ ਕੋਈ ਟੀਚਾ ਹੈ ਅਤੇ ਨਾ ਹੀ ਕੋਈ ਮੰਜ਼ਿਲ।

ਵਿਗਿਆਨਕ ਦ੍ਰਿਸ਼ਟੀਕੋਣ ਦੀਆਂ ਇਨ੍ਹਾਂ ਮੂਲ ਧਾਰਨਾਵਾਂ ਦੀ ਵਿਆਖਿਆ ਕੁਝ ਕੁ ਇਸ ਪ੍ਰਕਾਰ ਕੀਤਾ ਜਾ ਸਕਦੀ ਹੈ।

ਵਿਗਿਆਨਕ ਵਿਚਾਰ ਅਸਲ 'ਚ ਉਹ ਹੁੰਦੇ ਹਨ ਜਿਨ੍ਹਾਂ ਦਾ ਆਧਾਰ ਜਾਂ ਤਾਂ ਕੋਈ ਵਾਪਰੀ ਘਟਨਾ ਹੋਵੇ ਅਤੇ ਜਾਂ ਫਿਰ ਪਰਖਣ ਉਪਰੰਤ ਪ੍ਰੇਰਿਤ ਹੋਇਆ ਤਰਕ। ਆਮ ਵਿਚਾਰ ਨਿਰਆਧਾਰ ਹੁੰਦੇ ਹਨ ਅਤੇ ਉਹ ਕੇਵਲ ਇਸ ਲਈ ਮੰਨੇ ਜਾਂਦੇ ਹਨ ਕਿਉਂਕਿ ਵਧੇਰੇ ਵਿਅਕਤੀ ਉਨ੍ਹਾਂ 'ਚ ਵਿਸ਼ਵਾਸ਼ ਰੱਖਦੇ ਹਨ। ਸਾਡੇ ਵਿਸ਼ਵਾਸ਼ ਦੇ ਪਾਤਰ ਵਧੇਰੇ ਵਿਚਾਰ ਤਾਂ ਪਿਰਤ ਜਾਂ ਪਰੰਪਰਾ ਦੇ ਰੂਪ 'ਚ ਪੁਸ਼ਤ ਦਰ ਪੁਸ਼ਤ ਚਲੇ ਆ ਰਹੇ ਹੁੰਦੇ ਹਨ। ਕਿਸੇ ਨੇ ਕਦੀ ਵੀ ਇਨ੍ਹਾਂ ਨੂੰ ਜਾਚਣ ਜਾਂ ਪਰਖਣ ਦਾ ਕੋਈ ਉਪਰਾਲਾ ਨਹੀਂ ਕੀਤਾ ਹੁੰਦਾ। ਨਿਰਆਧਾਰ ਵਿਚਾਰਾਂ 'ਚ ਵਿਸ਼ਵਾਸ, ਕੇਵਲ ਅਗਿਆਨੀ ਮਨ ਦਾ ਹੀ ਵਤੀਰਾ ਨਹੀਂ, ਕਈ ਪੜ੍ਹੇ ਲਿਖੇ ਅਤੇ ਗੂੜ੍ਹ ਗਿਆਨੀ ਵੀ ਅਜੇਹੇ ਵਿਚਾਰਾਂ 'ਚ ਵਿਸ਼ਵਾਸ ਰੱਖਣੋਂ ਨਹੀਂ ਉਕਦੇ। ਇਸ ਸੰਬੰਧ 'ਚ ਸਿਰੇ ਦੀ ਗੱਲ ਕਰਦਿਆਂ ਅਰਸਤੂ ਦੀ ਉਦਾਰਹਣ ਸਾਹਮਣੇ ਆ ਜਾਂਦੀ ਹੈ। ਕਿੰਨ੍ਹਾ ਪੜ੍ਹਿਆ ਲਿਖਿਆ ਅਤੇ ਗਿਆਨਵਾਨ ਸੀ ਉਹ! ਯੂਨਾਨ ਦਾ ਮੰਨਿਆ ਪ੍ਰਮੰਨਿਆ ਇਹ ਵਿਚਾਰਵਾਨ, ਇਕ ਪ੍ਰਕਾਰ, ਵਿਗਿਆਨ ਦਾ ਮੋਢੀ ਵੀ ਸਮਝਿਆ ਜਾਂਦਾ ਹੈ। ਉਸ ਦਾ ਵਿਸ਼ਵਾਸ਼ ਸੀ ਕਿ ਇਸਤਰੀਆਂ ਦੇ ਮੂੰਹ ਵਿਚ ਦੰਦ ਪੁਰਸ਼ਾਂ ਨਾਲੋਂ ਘੱਟ ਹੁੰਦੇ ਹਨ। ਅਰਸਤੂ ਦੇ ਦੋ ਵਿਆਹ ਸਨ, ਪਰ ਉਸ ਨੇ ਆਪਣੇ ਵਿਸ਼ਵਾਸ ਨੂੰ ਕਦੀ ਵੀ ਪਰਖਣ ਦਾ ਯਤਨ ਨਾ ਕੀਤਾ। ਇਸ ਜਿਹੇ ਹੀ ਉਸਦੇ ਕਈ ਹੋਰ ਵੀ ਅਨੋਖੇ ਵਿਸ਼ਵਾਸ ਹੋ ਸਨ ਜਿਨ੍ਹਾਂ ਨੂੰ ਉਹ ਬਿਨਾਂ ਪਰਖ ਦੇ ਹੀ ਕਬੂਲ ਕਰਦਾ ਰਿਹਾ।

ਅਰਸਤੂ ਤਾਂ ਬਹੁਤ ਪਹਿਲਾਂ ਹੋ ਗੁਜ਼ਰਿਆ ਹੈ ਅਤੇ ਉਸ ਦਾ ਯੁੱਗ ਵਿਗਿਆਨਕ ਯੁੱਗ ਨਹੀਂ ਸੀ ਪਰ ਅੱਜ ਜਿਹੜੇ ਅਸੀਂ ਵਿਗਿਆਨਕ ਯੁੱਗ ਵਿਚ ਰਹਿ ਰਹੇ ਹਾਂ ਅਤੇ ਪੜ੍ਹੇ ਲਿਖਿਆਂ ਵਿਚ ਗਿਣੇ ਵੀ ਜਾਂਦੇ ਹਾਂ, ਸਾਡੇ ਵਿਚੋਂ ਕਿੰਨੇ ਕੁ ਅਜੇਹੇ ਹਨ ਜਿਹੜੇ ਕੋਈ ਵੀ ਕੰਮ ਸਹੇੜਨ ਤੋਂ ਪਹਿਲੋਂ ਪੰਡਤਾਂ, ਪਾਂਡਿਆਂ ਨੂੰ ਆਪਣੀਆਂ ਜਨਮ ਪੱਤਰੀਆਂ ਵਾਚਣ ਲਈ ਨਹੀਂ ਦਿੰਦੇ ? ਮਨੁੱਖ ਦਾ ਆਪਣੀ ਮਹਾਨਤਾ ਵਿਚ ਕਿੰਨਾ ਲੰਮਾ ਵਿਸ਼ਵਾਸ ਹੈ ?

ਵਿਗਿਆਨ ਦੇ ਇਤਿਹਾਸ 'ਚ ਇਕ ਹੋਰ ਉਦਾਹਰਣ ਬਹੁਤ ਮਹੱਤਵਪੂਰਨ ਹੈ ਜਿਹੜੀ ਮਨੁੱਖ ਦੇ ਅੰਧਵਿਸ਼ਵਾਸਾਂ ਦੀ ਸਰਬ-ਵਿਆਪਕਤਾ ਨੂੰ ਭਲੀ ਪ੍ਰਕਾਰ ਉਜਾਗਰ ਕਰਦੀ ਹੈ। ਜਦ ਇਟਲੀ ਦੇ ਮਹਾਨ ਵਿਗਿਆਨੀ ਗੈਲੀਲਿਊ ਨੇ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਸੂਰਜ, ਧਰਤੀ ਦੁਆਲੇ ਨਹੀਂ ਸਗੋਂ ਧਰਤੀ, ਸੂਰਜ ਦੁਆਲੇ ਚੱਕਰ ਲਾ ਰਹੀ ਹੈ ਤਦ ਹਰ ਇਕ ਨੇ ਇਸ ਗੱਲ ਨੂੰ ਮੰਨਣੋ ਇਨਕਾਰ ਕਰ ਦਿੱਤਾ। ਜੇ ਕੇਵਲ ਇਨਕਾਰ ਹੀ ਕੀਤਾ ਹੁੰਦਾ ਇਹ ਵੀ ਉਚਿਤ ਹੀ ਹੋਣਾ ਸੀ, ਪਰ ਉਸ ਉਪਰ ਤਾਂ ਮੁਕੱਦਮਾ ਚਲਾਇਆ ਗਿਆ। ਉਸ ਉਪਰ ਦੋਸ਼ ਲਾਇਆ ਗਿਆ ਕਿ ਉਹ ਲੋਕਾਂ ਨੂੰ ਕੁਰਾਹੇ ਪਾ ਰਿਹਾ ਹੈ। ਸਮੇਂ ਦੀ ਸਰਕਾਰ ਨੇ ਇਸ ਦੋਸ਼ ਲਈ ਉਸ ਨੂੰ ਮੌਤ ਦੀ ਸਜ਼ਾ ਸੁਣਾਈ। ਜੁੜੀ ਭੀੜ ਸਾਹਮਣੇ ਆਪਣੀ ਕਹੀ ਗੱਲ ਨੂੰ ਝੁਠਲਾ ਕੇ ਹੀ ਗੈਲੀਲਿਊ ਮਰਨ ਤੋਂ ਬਚ ਸਕਿਆ ਸੀ। ਉਸ ਤੋਂ ਧੱਕੇ ਨਾਲ ਮੰਨਵਾਇਆ ਗਿਆ ਕਿ ਉਹ ਗਲਤ ਕਹਿ ਰਿਹਾ ਸੀ ਕਿ ਧਰਤੀ ਸੂਰਜ ਦੁਆਲੇ ਚੱਕਰ ਲਾ ਰਹੀ ਸੀ।

ਅਜੇਹੀਆਂ ਅਨੇਕਾਂ ਉਦਾਹਰਣਾਂ ਇਤਿਹਾਸ ਵਿਚੋਂ ਚੁਣੀਆਂ ਜਾ ਸਕਦੀਆਂ ਹਨ ਜਦ ਮਨੁੱਖ ਪਰਖੀ ਹੋਈ ਗੱਲ ਨੂੰ ਇਸ ਲਈ ਸਵੀਕਾਰ ਕਰਨੋਂ ਇਨਕਾਰ ਕਰਦਾ ਰਿਹਾ ਕਿਉਂਕਿ ਉਸ ਦਾ ਆਪਣਾ ਵਿਸ਼ਵਾਸ ਇਸ ਦੇ ਉਲਟ ਬੱਝਾ ਹੋਇਆ ਸੀ। ਪੁਰਾਣੀਆਂ ਗੱਲਾਂ ਵੀ ਛੱਡੀਏ ਅਤੇ ਅੱਜ ਦੀ ਪ੍ਰਚੱਲਤ ਸਥਿਤੀ ਨੂੰ ਘੋਖੀਏ ਤਦ ਵੀ ਇਹ ਗੱਲ ਉਭਰ ਕੇ ਸਾਹਮਣੇ ਆਵੇਗੀ ਕਿ ਸਾਡੀ ਸੋਚਣੀ ਬਹੁਤ ਹੱਦ ਤਕ ਅੰਧਵਿਸ਼ਵਾਸੀ ਤੇ ਵਹਿਮੀ ਨਿੱਕ ਸੁੱਕ ਨਾਲ ਆਫਰੀ ਹੋਈ ਹੈ। ਇਸ ਨਿੱਕ ਸੁੱਕ ਨੂੰ ਹੂੰਝਣ ਲਈ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਤੀ ਸਾਡੀ ਰੁਚੀ ਦਾ ਪੁੰਗਰਨਾ ਬੇਹੱਦ ਲਾਜ਼ਮੀ ਹੈ।

ਉਪਰ ਦੂਜੇ ਬੰਨੇ, ਕੁਦਰਤੀ ਨਿਯਮਾਂ ਬਾਰੇ ਗਿਆਨ ਦੇ ਆਧਾਰ ਤੇ ਤਕਨਾਲੋਜੀ ਦਾ ਜਨਮ ਹੋਇਆ ਅਤੇ ਇਹ ਪ੍ਰਫੁੱਲਤ ਹੋਈ। ਇਨ੍ਹਾਂ ਨਿਯਮਾਂ ਦੀ ਸਿੱਧ ਪੁੱਠ ਰਾਹੀਂ ਮਸ਼ੀਨਾਂ ਬਣੀਆਂ, ਹਵਾਈ ਅਤੇ ਪੁਲਾੜੀ ਜਹਾਜ਼ ਬਣੇ, ਗੱਡੀਆਂ ਅਤੇ ਫਰਿੱਜ ਬਣੇ। ਇਹ ਕਾਢਾਂ ਕੋਈ ਕੁਦਰਤੀ ਕਰਾਮਾਤਾਂ ਤਾਂ ਨਹੀਂ ਸਨ। ਇਨ੍ਹਾਂ 'ਚੋਂ ਕੋਈ ਇਕ ਕਾਢ ਵੀ ਕੁਦਰਤੀ ਨਿਯਮਾਂ ਦੀ ਉਲੰਘਣਾ ਨਹੀਂ ਹੈ। ਜੇ ਮਨੁੱਖ ਪੰਛੀਆਂ ਤੋਂ ਵੀ ਭਲੀ ਪ੍ਰਕਾਰ ਵਾਯੂਮੰਡਲ 'ਚ ਉਡਾਰੀਆਂ ਲਾਉਣ ਯੋਗ ਹੈ, ਜੇ ਇਹ ਚੰਨ ਨੂੰ ਛੋਹ ਕੇ ਸਹੀ ਸਲਾਮਤ ਧਰਤੀ ਉਪਰ ਪਰਤ ਸਕਿਆ ਹੈ ਅਤੇ ਜੇ ਮਨੁੱਖ ਦੇ ਬਣਾਏ ਚੰਨ ਅੱਜ ਧਰਤੀ ਦੁਆਲੇ ਕੁਦਰਤੀ ਚੰਨ ਵਾਂਗ ਹੀ ਚੱਕਰ ਲਾ ਰਹੇ ਹਨ ਤਦ ਇਹ ਸਭ ਕੁਝ ਕੇਵਲ ਕੁਦਰਤੀ ਨਿਯਮਾਂ ਦੀ ਪਾਲਣਾ ਰਾਹੀਂ ਹੀ ਸੰਭਵ ਹੋ ਸਕਿਆ ਹੈ, ਉਨ੍ਹਾਂ ਦੀ ਉਲੰਘਣਾ ਕਰ ਕੇ ਕਦਾਚਿਤ ਨਹੀਂ। ਇਨ੍ਹਾਂ ਵਿਚੋਂ ਕੋਈ ਵੀ ਚਮਤਕਾਰ ਨਹੀਂ ਹੈ।

ਫਿਰ ਇਹ ਗੱਲ ਵੀ ਦਿਨ ਵਾਂਗ ਸਪਸ਼ਟ ਹੈ ਕਿ ਸਾਡਾ ਬ੍ਰਹਿਮੰਡ, ਸਾਡੀ ਆਪਣੀ ਸੋਚਣੀ ਤੋਂ ਵੀ ਕਿਧਰੇ ਵਧੀਕ ਵਿਸ਼ਾਲ ਹੈ। ਇਹ ਅਰਬਾਂ ਕਰੋੜਾਂ ਅਜਿਹੀਆਂ ਗਲੈਕਸੀਆਂ ਦਾ ਇਕੱਠ ਹੈ ਜਿਨ੍ਹਾਂ ਚੋਂ ਹਰ ਇਕ ਅੱਗੋਂ ਆਪ ਅਰਬਾਂ ਕਰੋੜਾਂ ਤਾਰਿਆਂ ਦੀ ਬਣੀ ਹੋਈ ਹੈ। ਸਾਡੀ ਆਪਣੀ ਗਲੈਕਸੀ ਵੀ ਇੰਨ੍ਹੇ ਕੁ ਹੀ ਤਾਰਿਆਂ ਦਾ ਸੰਗ੍ਰਹਿ ਹੈ ਜਿਸ ਨੂੰ ਅਸੀ ਆਕਾਸ਼ ਗੰਗਾ ਸਦਦੇ ਹਾਂ। ਇਸ ਭਰੇ ਭਕੁੰਨੇ ਬ੍ਰਹਿਮੰਡ ਵਿਚ ਸਾਡੇ ਸੂਰਜ ਦਾ ਤੁੱਛ ਜਿਹਾ ਸਥਾਨ ਹੈ। ਆਕਾਸ਼ ਗੰਗਾ ਦੀ ਬਾਹਰਲੀ ਫਿਰਨੀ ਇਸ ਦਾ ਨਿਵਾਸ ਸਥਾਨ ਹੈ, ਜਿਸ ਵਿਚ ਵਿਚਰਦਿਆਂ ਵਿਚਰਦਿਆਂ ਇਹ ਆਕਾਸ਼ ਗੰਗਾਂ ਦੇ ਕੇਂਦਰ ਦੁਆਲੇ ਭੌਂ ਰਿਹਾ ਹੈ, ਇੰਜ ਹੀ ਜਿਵੇਂ ਕਿ ਨੌਂ ਧਰਤੀਆਂ ਇਸ ਦੇ ਆਪਣੇ ਦੁਆਲੇ ਭੌਂ ਰਹੀਆਂ ਹਨ। ਸੂਰਜ ਦੁਆਲੇ ਘੁੰਮ ਰਹੇ ਇਨ੍ਹਾਂ ਨੌਂ ਗ੍ਰਹਿਆਂ 'ਚੋਂ ਸਾਡੀ ਧਰਤੀ ਵੀ ਇਕ ਹੈ। ਸਾਡੀ ਧਰਤੀ

ਬਾਕੀ ਸਫਾ 22 'ਤੇ



## ਮੈਂ ਬਾਗੀ ਹਾਂ

*ਦਰਸ਼ਨ ਸਿੰਘ ਅਵਾਰਾ*

ਮੈਂ ਬਾਗ਼ੀ, ਮੈਂ ਬਾਗ਼ੀ ਮਜ਼ਹਬਾਂ,
ਮੰਦਰਾਂ ਅਤੇ ਮਸੀਤਾਂ ਤੋਂ।
ਜੀਵਨ-ਘਾਤਕ ਸੁਰਗ ਨਰਕ ਤੋਂ,
ਬੇਦਿਲ ਮੁਰਦਾ ਰੀਤਾਂ ਤੋਂ।
ਤੇਰੇ ਉਚੇ ਦਾਅਵੇ ਕੋਲੋਂ,
ਤੇਰੇ ਬੇ-ਰਸ ਗੀਤਾਂ ਤੋਂ।
ਸਭ ਕੁਝ ਸਦਕੇ ਘੋਲੀ ਕੀਤਾ,
'ਇਸ ਬੰਦੇ' ਦੀਆਂ ਪ੍ਰੀਤਾਂ ਤੋਂ।

ਉਸ ਰੱਬ ਕੋਲੋਂ,
ਜਿਹੜਾ ਸਜਦੇ ਵਿੱਚ ਹਰ ਵੇਲੇ ਈ,
ਗੋਡੇ ਰਗੜਾਣਾ ਚਾਂਹਦਾ ਹੈ।
ਡਰ ਪਾ ਕੇ ਨਰਕੀ ਅੱਗਾਂ ਦੇ,
ਮਿਨਤਾਂ ਕਰਵਾਣਾ ਚਾਂਹਦਾ ਹੈ।
ਦਸ ਦਸ ਕੇ ਰੋਹਬ 'ਚੁਰਾਸੀ' ਦੇ,
ਕੋਈ ਧੌਂਸ ਜਮਾਣਾ ਚਾਂਹਦਾ ਹੈ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਓਸ ਖੁਦਾ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ 'ਬੀਤੇ' ਤੋਂ,
ਜਿਹੜਾ ਮੇਰੇ ਜੀਵਨ ਮਾਰਗ ਤੇ,
ਇਉਂ ਪਰਬਤ ਵਾਂਗ ਖਲੋ ਜਾਵੇ।
ਆਦਰਸ਼ ਮੇਰੇ ਦੀ ਮੰਜ਼ਿਲ ਹੀ,
ਅੱਖੀਆਂ ਤੋਂ ਉਹਲੇ ਹੋ ਜਾਵੇ।
ਹਰ ਹਰਕਤ ਤੇ, ਮੇਰੇ ਸੁਪਨੇ ਨੂੰ,
ਜਿਹੜਾ ਪੈਰਾਂ ਹੇਠ ਮਲ੍ਹੋ ਜਾਵੇ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ 'ਬੀਤੇ' ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਮੰਦਰ ਤੋਂ,
ਜਿੱਥੇ ਪੱਥਰ ਦੇ ਇੱਕ ਬੁੱਤ ਅੱਗੇ,
ਸਾਮਗ੍ਰੀ ਕੁਝ ਖਿਲਾਰੀ ਹੈ।
ਇੱਕ ਪੋਥੀ ਹੈ, ਇੱਕ ਟੱਲੀ ਹੈ,
ਨਾਲ ਇੱਕ ਖ਼ੁਦਗਰਜ਼ ਪੁਜਾਰੀ ਹੈ।
ਜਿਹੜਾ ਭਗਤਾਂ ਵਿੱਚ ਇਉਂ ਦਿਸਦਾ ਏ,
ਜਿਉਂ ਮਜਮੇ ਵਿੱਚ ਮਦਾਰੀ ਹੈ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਮੰਦਰ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਮਜ਼ਹਬ ਤੋਂ,
ਜਿਹੜਾ ਸਕੇ ਵਤਨੀ ਵੀਰਾਂ ਨੂੰ,
ਵੱਖ ਵੱਖ ਰਹਿਣਾ ਸਿਖਲਾ ਦੇਵੇ।
ਕਦੇ ਬਾਂਗਾਂ ਤੋਂ, ਕਦੇ ਵਾਜੇ ਤੋਂ,
ਡਾਂਗਾਂ ਸੋਟੇ ਖੜਕਾ ਦੇਵੇ।
ਵਿੱਚ ਰੱਬ ਨੂੰ ਜਾਮਨ ਰੱਖ ਕੇ ਤੇ,
ਜਿਹੜਾ ਢਿੱਡ ਵਿੱਚ ਛੁਰਾ ਖੁਭਾ ਦੇਵੇ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਮਜ਼ਹਬ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਪੁਸਤਕ ਤੋਂ,
ਦੱਸ ਦੱਸ ਕੇ ਰੋਹਬ ਕਿਆਮਤ ਦੇ,
ਜਿਹੜੀ ਜੀਵਨ ਨੂੰ ਸਹਿਮਾਏ ਪਈ।
ਮਾਸੂਮ ਜਿਹੀ ਦਿਲ-ਕਹਿਣੀ ਤੋਂ,
ਜਿਹੜੀ ਕੁੰਭੀ ਨਰਕ ਵਿਖਾਏ ਪਈ।
ਦਸ ਗੁਰਜ ਮੈਨੂੰ ਯਮਦੂਤਾਂ ਦੇ,
ਮੇਰਾ ਹਰਦਮ ਖ਼ੂਨ ਸੁਕਾਏ ਪਈ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਪੁਸਤਕ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਦੌਲਤ ਤੋਂ,
ਜਿਨੂੰ ਵਰਤਣ ਮਾਣਨ, ਲੈਣ ਲਈ,
ਸੌ ਸੌ ਪਾਖੰਡ ਬਣਾਣੇ ਪੈਣ।
ਕੋਹਣਾ ਪੈ ਜਾਇ ਜ਼ਮੀਰਾਂ ਨੂੰ,
ਵੀਰਾਂ ਦੇ ਗਲੇ ਕਟਾਣੇ ਪੈਣ।
ਸਵੈਮਾਨ ਵੇਚਣਾ ਪੈ ਜਾਵੇ,
ਰੀਝਾਂ, ਅਰਮਾਨ ਲੁਟਾਣੇ ਪੈਣ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਦੌਲਤ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਸਮਾਜ ਤੋਂ,
ਬਦਲੇ ਮੇਰੀਆਂ ਚੰਗਿਆਈਆਂ ਦੇ,
ਜਿਦ੍ਹੇ ਹੋਠਾਂ 'ਤੇ ਇੱਕ 'ਵਾਹ' ਵੀ ਨਹੀਂ।
ਮੇਰੇ ਦੁੱਖ ਵੇਲੇ ਹਮਦਰਦੀ ਨਹੀਂ,
ਦੋ ਅਥਰੂ ਜਾਂ ਇੱਕ ਆਹ ਵੀ ਨਹੀਂ।
ਦਿਲ ਤੋੜਨ, ਜਜ਼ਬੇ ਰੋਲਣ ਦੀ,
ਜਿਨੂੰ ਰਤੀ ਜਿੰਨੀ ਪਰਵਾਹ ਵੀ ਨਹੀਂ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਓਸ ਸਮਾਜੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਇਤਿਹਾਸ ਤੋਂ,
ਜਿਸਦੇ ਵਿੱਚ ਲੜ ਲੜ ਮਰਨ ਲਈ,
ਭਰਿਆ ਬਾਰੂਦ ਮਸਾਲਾ ਹੈ।
ਹਰ ਅੱਖਰ ਜਿਦ੍ਹਾ ਮਨੁੱਖਾਂ ਨੂੰ,
ਪਾੜਨ ਤੇ ਵੰਡਣ ਵਾਲਾ ਹੈ।
ਦੁਖਦਾਈ ਕਾਲੀਆਂ ਯਾਦਾਂ ਤੋਂ,
ਜਿਦ੍ਹਾ ਇੱਕ ਇੱਕ ਵਰਕਾ ਕਾਲਾ ਹੈ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਇਤਿਹਾਸੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਕਿਸਮਤ ਤੋਂ,
ਜਿਹੜੀ ਹੱਥੀਂ ਕੱਖ ਨਾ ਕਰਨ ਦਏ,
ਤੇ ਲੱਕ ਹਿੰਮਤ ਦਾ ਤੋੜ ਦਏ।
ਡੋਰੇ ਪਾ ਪਾ ਤਦਬੀਰਾਂ ਨੂੰ,
ਕਰ ਬੋਟ ਦੇ ਵਾਂਗਰ ਛੋੜ ਦਏ।
ਹਰ ਚੰਗਿਆਈ ਮੰਦਿਆਈ ਨੂੰ,
ਜੂਨਾਂ ਦੇ ਨਾਲ ਚੰਬੋੜ ਦਏ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਕਿਸਮਤ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

ਉਸ ਜੀਵਨ ਤੋਂ,
ਜਿਨੂੰ ਜੀ ਭਰ ਕੇ ਮੈਂ ਜੀ ਨਾ ਸਕਾਂ,
ਮਰਜੀ ਅਨੁਸਾਰ ਬਿਤਾ ਨਾ ਸਕਾਂ।
ਜੀਵਨ ਦਾ ਸਾਥੀ ਚੁਣ ਨਾ ਸਕਾਂ,
ਸੱਧਰਾਂ, ਅਰਮਾਨ ਸੁਣਾ ਨਾ ਸਕਾਂ।
ਮੈਂ ਹੱਸਣਾ ਚਾਹਾਂ ਹੱਸ ਨਾ ਸਕਾਂ,
ਜੇ ਗਾਣਾ ਚਾਹਾਂ ਤੇ ਗਾ ਨਾ ਸਕਾਂ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਜੀਵਨ ਤੋਂ ਬਾਗ਼ੀ ਹਾਂ।
ਮੈਂ ਆਕੀ ਹਾਂ।

*ਸਫਾ 20 ਦੀ ਬਾਕੀ*

ਨੌਆਂ ਚੋਂ ਨਾ ਤਾਂ ਸਭ ਤੋਂ ਵੱਡੀ ਹੈ ਤੇ ਨਾ ਹੀ ਛੋਟੀ। ਸੂਰਜ ਵੱਲੋਂ ਬਾਹਰ ਨੂੰ ਜਾਂਦਿਆਂ ਇਸ ਦਾ ਤੀਜਾ ਸਥਾਨ ਹੈ। ਹੋਰ ਤਾਂ ਭਾਵੇਂ ਕੋਈ ਵਿਦਮਾਨਤਾ ਸਾਰੀ ਧਰਤੀ 'ਚ ਨਾ ਹੋਵੇ, ਪਰ ਸੂਰਜ ਤੋਂ ਢੁਕਵੀਂ ਦੂਰੀ ਤੇ ਸਥਿਤ ਹੋਣ ਕਾਰਨ ਇਸ ਉਪਰਲਾ ਪਾਣੀ ਨਾ ਤਾਂ ਨਿਰੋਲ ਬਰਫ ਹੈ ਅਤੇ ਨਾ ਹੀ ਨਿਰੋਲ ਭਾਫ। ਇਸੇ ਕਾਰਨ ਜਿਸ ਜੀਵਨ ਨੂੰ ਅਸੀਂ ਜਾਣਦੇ ਹਾਂ, ਉਹ ਇਸ ਉਪਰ ਸੰਭਵ ਹੋ ਸਕਿਆ ਹੈ।

ਜੀਵਨ ਬਾਰੇ ਅੱਜ ਇਹ ਵਿਚਾਰ ਬਣਦੇ ਜਾ ਰਹੇ ਹਨ ਕਿ ਬ੍ਰਹਿਮੰਡ ਅੰਦਰ ਜਿਥੇ ਵੀ ਅਜੇਹੇ ਹਾਲਾਤ ਹੋਣਗੇ, ਜਿਹੋ ਜਿਹੇ ਕਿ ਧਰਤੀ ਤੇ ਵਿਆਪਕ ਰਹੇ ਹਨ, ਉਥੇ ਇਹ ਜ਼ਰੂਰ ਹੀ ਪੁੰਗਰ ਆਵੇਗਾ। ਇਕ ਅਨੁਮਾਨ ਅਨੁਸਾਰ ਸਾਡੀ ਧਰਤੀ ਜਿਹੀਆਂ ਅਨੇਕਾਂ ਧਰਤੀਆਂ ਇਸ ਬ੍ਰਹਿਮੰਡ ਵਿਚ ਹਨ ਜਿਨ੍ਹਾਂ ਉਪਰ ਜੀਵਨ-ਹੋਂਦ ਦੀ ਸੰਭਾਵਨਾ ਮੰਨੀ ਜਾ ਰਹੀ ਹੈ।

ਸੂਰਜੀ ਕਿਰਨਾਂ ਦੇ ਪ੍ਰਭਾਵ ਅਧੀਨ ਸਾਡੀ ਧਰਤੀ ਉਪਰ ਅਜੇਹੇ ਵਿਸ਼ੇਸ਼ ਰਸਾਇਣਕ ਪ੍ਰਤੀਕਰਮ ਪਾਣੀ ਅੰਦਰ ਜਾਂ ਫਿਰ ਇਸ ਦੇ ਆਲੇ-ਦੁਆਲੇ ਛਿੜ ਪਏ ਜਿਨ੍ਹਾਂ ਦੇ ਸਿੱਟੇ ਵਜੋਂ ਜੀਵਨ ਉਤਪੰਨ ਹੋਇਆ। ਵਿਕਾਸ ਦੇ ਅਨੇਕਾਂ ਪੜਾਅ ਪਾਰ ਕਰਨ ਉਪਰੰਤ ਜੀਵਨ ਛੇਕੜ ਮਨੁੱਖ ਦੀ ਪਦਵੀ ਨੂੰ ਪੁੱਜਾ। ਜੀਵਨ ਦੀ ਉਪਜ ਅਤੇ ਇਸ ਦਾ ਵਿਕਾਸ ਬ੍ਰਹਿਮੰਡ ਵਿਚ ਵਾਪਰ ਰਹੀਆਂ ਭਾਂਤ ਭਾਂਤ ਦੀਆਂ ਘਟਨਾਵਾਂ ਚੋਂ ਇਕ ਹੈ, ਜਿਸ ਦਾ ਨਾ ਤਾਂ ਕੋਈ ਵਿਸ਼ੇਸ਼ ਮੰਤਵ ਹੈ ਅਤੇ ਜਿਸ ਦੀ ਨਾ ਕੋਈ ਪਹਿਲੋਂ ਤੋਂ ਮਿਥੀ ਹੋਈ ਮੰਜ਼ਿਲ। ਜੀਵਨ ਧੱਕਿਆ ਧਕਾਇਆ, ਉਸ ਸਮੇਂ ਤਕ ਧਰਤੀ ਉਪਰ ਵਿਚਰਦਾ ਰਹੇਗਾ ਜਦ ਤਕ ਇਥੇ ਇਸ ਦੇ ਅਨੁਕੂਲ ਹਾਲਾਤ ਬਣੇ ਰਹਿਣਗੇ। ਇਸੇ ਲਈ ਧਰਤੀ ਉਪਰ ਜੀਵਨ ਜਾਂ ਮਨੁੱਖ ਦੀ ਹੋਂਦ ਨੂੰ ਅਨੋਖਾ ਸਮਝਣਾ ਉਚਿਤ ਨਹੀਂ। ਇਹ ਕਦਾਚਿਤ ਸੰਭਵ ਹੈ ਕਿ ਮਨੁੱਖ ਜਿਹੇ ਜਾਂ ਇਸ ਤੋਂ ਵੀ ਉਪਰਲੀ ਪੱਧਰ ਦੇ ਪ੍ਰਾਣੀ ਬ੍ਰਹਿਮੰਡ ਵਿਚ ਹੋਰ ਵੀ ਕਈ ਥਾਂਈਂ ਹੋਣ।

ਇਹ ਕੁਝ ਕਰਨ ਲਈ ਕੇਵਲ ਵਿਗਿਆਨ ਹੀ ਇਸ ਨੂੰ ਰਾਹੇ ਪਾ ਸਕਦਾ ਹੈ। ਵਿਗਿਆਨਕ ਪੱਖੋਂ ਪੂਰੇ ਉਤਰਦੇ ਵਿਚਾਰ ਤਿੰਨ ਪੱਧਰੀ ਸਾਧਨਾਂ ਰਾਹੀ ਪ੍ਰਵਾਨਣਯੋਗ ਬਣਦੇ ਹਨ :

ਪਹਿਲੀ ਪੱਧਰ ਤੇ, ਵਾਪਰ ਰਹੀਆਂ ਘਟਨਾਵਾਂ ਨੂੰ ਘੋਖਿਆ ਜਾਂਦਾ ਹੈ। ਦੂਜੀ ਪੱਧਰ ਤੇ, ਇਨ੍ਹਾਂ ਘਟਨਾਵਾਂ ਦੀ ਵਿਆਖਿਆ ਕਰਦੀ ਮਨੌਤ ਅਪਣਾਈ ਜਾਂਦੀ ਹੈ। ਛੇਕੜਲੀ ਪੱਧਰ ਤੇ, ਇਸ ਮਨੌਤ ਦੇ ਆਧਾਰ ਤੇ ਕੱਢੇ ਹੋਏ ਸਿੱਟਿਆਂ ਨੂੰ, ਪ੍ਰਯੋਗਾਂ ਰਾਹੀ, ਮੁੜ ਮੁੜ ਪਰਖਿਆ ਜਾਂਦਾ ਹੈ, ਅਤੇ ਜੇ ਇਹ ਸਿੱਟੇ ਪਰਖੇ ਜਾਣ ਤੇ ਪੂਰੇ ਉਤਰਨ ਤਦ ਅਪਣਾਈ ਗਈ ਮਨੌਤ (Hypothesis) ਨੂੰ ਸਿਧਾਂਤ (Theory) ਦੀ ਪਦਵੀ ਦੇ ਦਿੱਤੀ ਜਾਂਦੀ ਹੈ। ਇਸ ਸਿਧਾਂਤ ਨੂੰ ਫਿਰ, ਸਮੇਤ ਨਵੀਂ ਅਪਣਾਈ ਜਾ ਰਹੀ ਜਾਣਕਾਰੀ ਦੇ ਆਧਾਰ ਤੇ ਵਾਰ ਵਾਰ ਸੋਧਿਆ ਤੇ ਸੰਵਾਰਿਆ ਜਾਂਦਾ ਹੈ। ਜਦੋਂ ਇਹ ਜਾਪੇ ਕਿ ਇਸ ਸਿਧਾਂਤ 'ਚ ਕੋਈ ਉਣਤਾਈ ਬਾਕੀ ਨਹੀਂ ਰਹੀ ਤਦ ਇਸ ਨੂੰ ਵਿਗਿਆਨਕ ਨਿਯਮ (Scientific Law) ਦੀ ਪਦਵੀ ਦੇ ਦਿੱਤੀ ਜਾਂਦੀ ਹੈ।

ਜਿਉਂ ਜਿਉਂ ਵਿਗਿਆਨ ਪ੍ਰਫੁੱਲਤ ਹੁੰਦਾ ਜਾ ਰਿਹਾ ਹੈ, ਇਸ ਤੋਂ ਉਪਜਿਆ ਦ੍ਰਿਸ਼ਟੀਕੋਣ ਵੀ ਵੱਧ ਤੋਂ ਵੱਧ ਅਪਣਾਇਆ ਜਾ ਰਿਹਾ ਹੈ। ਇਸ ਨਾਲ ਮਨੁੱਖ ਦੀ ਸੋਚਣੀ ਅਤੇ ਉਸ ਦੇ ਵਤੀਰੇ 'ਚ ਵੀ ਫਰਕ ਪੈ ਰਿਹਾ ਹੈ। ਮਨੁੱਖ ਦੀ ਰਹਿਣੀ ਦੇ ਇਹ ਦੋਹਵੇਂ ਪੱਖ ਵਧੇਰੇ ਚੱਜ ਆਚਾਰ ਵਾਲੇ ਅਤੇ ਵਧੇਰੇ ਸੁਚੱਜੇ ਹੁੰਦੇ ਜਾ ਰਹੇ ਹਨ। *ਪਰ ਇਹ ਗੱਲ ਜ਼ਰੂਰ ਹੈ ਕਿ ਮਨੁੱਖ ਦੀ ਸੋਚਣੀ 'ਚ ਆ ਰਹੇ ਪਰਿਵਰਤਨਾਂ ਦੀ ਚਾਲ ਬਹੁਤ ਮੱਠੀ ਹੈ : ਘੱਟੋ ਘੱਟ ਤਕਨਾਲੌਜੀ ਦੇ ਖੇਤਰ 'ਚ ਹੋ ਰਹੀ ਤਰੱਕੀ ਦੇ ਟਾਕਰੇ ਵਿਚ ਬਹੁਤ ਹੀ ਮੱਠੀ ਹੈ। ਇਸ ਨੂੰ ਤੇਜ ਕਰਨ ਦੀ ਲੋੜ ਹੈ।* ਮਨੁੱਖ ਦੀ ਦੂਰਦਰਸ਼ਤਾ, ਮਨੁੱਖ ਨੂੰ ਇਸ ਦਿਸ਼ਾ ਵੱਲ ਹੰਭਲਾ ਮਾਰਨ ਲਈ ਜ਼ਰੂਰ ਹੀ ਉਕਸਾਉਂਦੀ ਰਹੇਗੀ।





# *ਭਗਤ ਸਿੰਘ ਸ਼ਹੀਦ-ਏ-ਆਜ਼ਮ ਕਿਉਂ ?*

*ਹੇਮ ਰਾਜ ਸਟੈਨੋ*

ਇਹ ਤਿੰਨੇ ਸ਼ਹੀਦ - ਭਗਤ ਸਿੰਘ, ਰਾਜ ਗੁਰੂ ਅਤੇ ਸੁਖਦੇਵ- ਹੀ ਨਹੀਂ, ਅਜ਼ਾਦੀ ਸੰਗਰਾਮ ਅਤੇ ਲੋਕ-ਲਹਿਰਾਂ ਦਾ ਹਰ ਸ਼ਹੀਦ ਹੀ ਇੱਕੋ-ਜਿੰਨਾ ਸਤਿਕਾਰਤ ਹੈ। ਪਰ ਫਿਰ ਭਗਤ ਸਿੰਘ ਨੂੰ ਸ਼ਹੀਦੇ-ਆਜ਼ਮ ਕਿਉਂ ਕਿਹਾ ਜਾਂਦਾ ਹੈ ? ਅੱਜ ਆਪਾਂ ਇਸ ਤੇ ਵਿਚਾਰ ਕਰਾਂਗੇ।

ਭਗਤ ਸਿੰਘ ਦਾ ਜਨਮ (28 ਸਤੰਬਰ,1907) ਪਿੰਡ ਬੰਗਾ, ਜ਼ਿਲਾ ਲਾਇਲਪੁਰ (ਹੁਣ ਪਾਕਿਸਤਾਨ ਵਿਚ) ਹੋਇਆ ਤੇ ਹੁਣ ਵਾਲੇ ਪੰਜਾਬ ਦੇ ਖਟਕੜ ਕਲਾਂ ਵਿਚ ਆ ਕੇ ਵਸ ਗਏ। ਇਸ ਦੇ ਬਾਪ ਕਿਸ਼ਨ ਸਿੰਘ ਤੇ ਚਾਚਾ ਅਜੀਤ ਸਿੰਘ ਪਹਿਲਾਂ ਹੀ ਅਜ਼ਾਦੀ ਸੰਗਰਾਮੀਏ ਸਨ। ਸੁਰਤ-ਸੰਭਾਲਣ ਤੋਂ ਲੈ ਕੇ ਅਲ੍ਹੜ ਜਵਾਨੀ ਤੱਕ ਅੰਗਰੇਜ਼ੀ ਰਾਜ ਦੁਆਰਾ ਲੁੱਟ ਕਰਨ ਲਈ ਜਿਸ ਬੇਰਹਿਮੀ ਨਾਲ ਸਾਡੇ ਦੇਸ਼ ਦੀ ਜਨਤਾ ਨੂੰ ਕੁਚਲਿਆ ਗਿਆ ਉਹ ਇਸਨੇ ਸਭ ਕੁੱਝ ਵੇਖਿਆ, ਸੁਣਿਆ ਤੇ ਹੱਢੀਂ ਹੰਢਾਇਆ।

ਆਓ ਹੁਣ ਆਪਾਂ ਆਪਣੇ ਵਿਸ਼ੇ ਦਾ ਤੋਰਾ ਅੰਗਰੇਜ਼ੀ ਰਾਜ ਸਮੇਂ ਸਾਡੇ ਦੇਸ਼ ਵਿਚ ਚੱਲ ਰਹੀਆਂ ਲਹਿਰਾਂ ਦੇ ਮੋਟੇ-ਜਿਹੇ ਮੁਲਅੰਕਣ ਤੋਂ ਤੋਰੀਏ ਤਾਂਕਿ ਇਸ ਸਵਾਲ ਦੀ ਸਾਨੂੰ ਸਹੀ ਸਮਝ ਆ ਸਕੇ।

ਅੰਗਰੇਜ਼ਾਂ ਦੇ ਰਾਜ ਅਧੀਨ ਸਾਡੇ ਦੇਸ਼ ਅੰਦਰ ਸਿਆਸੀ ਦ੍ਰਿਸ਼ ਉਤੇ ਮੁੱਖ ਤੌਰ 'ਤੇ ਦੋ ਕਿਸਮਾਂ ਦੀਆਂ ਸ਼ਕਤੀਆਂ ਸਨ। ਪਹਿਲੀ ਵਿਚ ਵੱਡੀ ਸਰਮਾਏਦਾਰੀ (ਅੰਗਰੇਜ਼ ਸਰਮਾਏਦਾਰਾਂ ਨਾਲ ਸਾਂਝ-ਭਿਆਲੀ ਹੋਣ ਕਰਕੇ ਇਸਨੂੰ ਦਲਾਲ ਸਰਮਾਏਦਾਰੀ ਕਿਹਾ ਜਾਂਦਾ ਸੀ), ਵੱਡੇ ਲੈਂਡਲਾਰਡ ਅਤੇ ਸ਼ਹਿਜਾਦੇ ਸਨ। ਇਸੇ ਵਿਚ ਵੱਡੇ ਵੱਡੇ ਵਕੀਲ, ਡਾਕਟਰ, ਉੱਚ ਸਰਕਾਰੀ ਅਧਿਕਾਰੀ ਆਦਿ ਵਿਸ਼ੇਸ਼ ਅਧਿਕਾਰਾਂ ਵਾਲਾ ਵਰਗ ਸ਼ਾਮਲ ਸੀ। ਇਹ ਵਰਗ ਵਿਦੇਸ਼ੀ ਹਾਕਮਾਂ ਵਾਲੇ ਜ਼ਿੰਦਗੀ ਦੇ ਤੌਰ-ਤਰੀਕੇ ਅਪਣਾ ਚੁੱਕਾ ਸੀ ਤੇ ਉਨ੍ਹਾਂ ਦੇ ਰਾਜ ਦੇ ਨੇਕ ਅਤੇ ਤਰੱਕੀਪਸੰਦ ਖਾਸੇ ਵਿਚ ਪੂਰਾ ਵਿਸ਼ਵਾਸ਼ ਰਖਦਾ ਸੀ। ਇਹ ਜਮਾਤ ਆਪਣੀ ਹੋਂਦ, ਖੁਸ਼ਹਾਲੀ ਅਤੇ ਵਿਸ਼ੇਸ਼ ਅਧਿਕਾਰਾਂ ਲਈ ਬਸਤੀਵਾਦੀ ਨਿਜ਼ਾਮ ਦੀ ਰਿਣੀ (Owed) ਸੀ ਅਤੇ ਜਮਾਤੀ-ਭਿਆਲੀ ਹੋਣ ਕਰਕੇ ਉਸ ਨਾਲ ਸਮੌਝਤੇ ਵਾਲੀ ਸਿਆਸਤ ਤੇ ਚੱਲ ਰਹੀ ਸੀ। ਦੂਸਰੀ ਵਿਚ ਸਨ : ਆਦੀਵਾਸੀ ਤੇ ਕਿਸਾਨੀ, ਦਸਤਕਾਰ ਅਤੇ ਫੈਕਟਰੀ ਕਾਮੇ ਅਤੇ ਸ਼ਹਿਰੀ ਮੱਧ-ਵਰਗੀ ਸਰਮਾਏਦਾਰ। ਕਿਉਂਕਿ ਇਹ ਅੰਗਰੇਜ਼ੀ ਸਾਮਰਾਜਵਾਦ ਅਤੇ ਉਨ੍ਹਾਂ ਦੇ ਭਾਰਤੀ ਭਾਈਵਾਲਾਂ ਦੀ ਲੁੱਟ ਅਤੇ ਜਬਰੋ-ਜ਼ੁਲਮ ਵਾਲੀ ਸਿਆਸਤ ਦਾ ਸ਼ਿਕਾਰ ਸੀ, ਇਸ ਲਈ ਇਹ ਅੰਗਰੇਜ਼ਾਂ ਵਿਰੁੱਧ ਸਮਝੌਤੇ-ਰਹਿਤ ਜਦੋਜਹਿਦ ਵਾਲੀ ਸਿਆਸੀ ਲੀਹ ਤੇ ਚੱਲ ਰਹੀ ਸੀ। ਸੋ ਇਹ ਮੁੱਖ ਦੋ ਕਿਸਮ ਦੇ ਸਿਆਸੀ ਰੁਝਾਨ ਸਨ।

ਭਾਵੇਂ ਇਹ ਮੁੱਖ ਰੁਝਾਨ ਸਨ ਪਰ ਇਨ੍ਹਾਂ ਵਿਚਕਾਰ ਹਾਲ ਤੱਕ ਕੋਈ ਸਪਸ਼ਟ ਨਿਖੇੜੇ ਦੀ ਲਕੀਰ ਨਹੀਂ ਸੀ। ਸਮਝੌਤੇ ਵਾਲੇ ਰੁਝਾਨ ਦੀ ਅਗਵਾਈ ਕਾਂਗਰਸ ਕਰਦੀ ਸੀ। ਅੰਗਰੇਜ਼ਾਂ ਵਿਰੁੱਧ ਸਮਝੌਤਾ-ਰਹਿਤ ਲੜਾਈ ਵਾਲਾ ਰੁਝਾਨ ਲਗਭਗ ਸਾਰੇ ਦਾ ਸਾਰਾ ਹੀ ਇਸ ਤੋਂ ਬਾਹਰ ਸੀ।

ਪਹਿਲੇ ਰੁਝਾਨ ਦੇ ਉਦੇਸ਼ ਬਾਰੇ ਸਬੂਤ ਵਜੋਂ ਕੁੱਝ ਟੂਕਾਂ ਵੀ ਲੈ ਲਈਏ: "ਇਹ ਨੌਜਵਾਨ ਬੁੱਧੀਜੀਵੀਆਂ ਦੀ ਉਦਾਰਵਾਦ ਖਿਲਾਫ ਬਗਾਵਤ" ਕੋਈ ਖਤਰਾ ਨਹੀਂ ਹੈ, ਕਿਉਂਕਿ "ਇਹ ਇੱਕ ਗੁਜ਼ਰ ਰਿਹਾ ਪੜਾਅ ਹੈ, ਅਤੇ ਸਿਰਫ ਕਾਲਜੀਏਟਾਂ ਤੱਕ ਹੀ ਸੀਮਤ ਹੈ... ਜਿੱਥੋਂ ਤੱਕ ਮਜ਼ਦੂਰ ਬੇਚੈਨੀ ਦਾ ਸਬੰਧ ਹੈ,.. ਉਸਨੂੰ ਇਸਤੋਂ ਵੀ ਕੋਈ ਭੈ ਨਹੀਂ ਕਿਉਂਕਿ ਉਨ੍ਹਾਂ ਦੀ ਗਿਣਤੀ 20 ਲੱਖ ਤੋਂ ਜ਼ਿਆਦਾ ਨਹੀਂ ਹੈ...ਜ਼ਰਈ ਬੇਚੈਨੀ ਤੋਂ ਕਿਤੇ ਜ਼ਿਆਦਾ ਵਧੇਰੇ ਖਤਰਾ ਹੈ, ਪ੍ਰੰਤੂ ਕਾਂਗਰਸ ਜੇਕਰ ਅਹਿੰਸਾ ਦੀ ਵਰਤੋਂ ਕਰਦੀ ਰਹਿੰਦੀ ਹੈ ਤਾਂ ਇਹ ਵੀ ਇੱਕ ਜ਼ਾਬਤੇ ਦੇ ਅੰਦਰ ਰਹਿਣ ਲਈ ਬੱਝਿਆ ਹੋਇਆ ਹੈ। ਅਹਿੰਸਾ ਵਿਚ ਵਿਸ਼ਵਾਸ਼ ਵਾਲੇ ਅਸੀਂ ਇਸ ਨਾਲ ਨਜਿੱਠਣ ਦੀ ਕੋਸ਼ਿਸ਼ ਕਰ ਰਹੇ ਹਾਂ। ਜੇਕਰ ਅਸੀਂ ਅਸਫਲ ਵੀ ਹੁੰਦੇ ਹਾਂ ਫਿਰ ਵੀ ਅਸੀਂ ਚੀਨ ਦੇ ਰਸਤੇ ਤੇ ਨਹੀਂ ਜਾਵਾਂਗੇ...(ਚੀਨ ਅੰਦਰ ਕਿਸਾਨਾਂ ਨੇ ਮਜ਼ਦੂਰਾਂ ਦੀ ਅਗਵਾਈ 'ਚ ਹਥਿਆਰਬੰਦ ਜਦੋਜਹਿਦ ਸ਼ੁਰੂ ਕੀਤੀ ਹੋਈ ਸੀ...ਲੇਖਕ)" ਇਹ ਵਾਇਦਾ ਮਹਾਤਮਾ ਗਾਂਧੀ ਨੇ ਵਾਇਸਰਾਇ ਦੀ ਕਾਰਜਕਾਰਨੀ ਕੌਂਸਲ ਦੇ ਇੱਕ ਮੈਂਬਰ ਗੇਅ ਵਿੰਟ ਨਾਲ ਮਿਤੀ 1 ਅਪ੍ਰੈਲ, 1939 ਨੂੰ ਹੋਈ ਇੱਕ ਮੁਲਾਕਾਤ ਦੌਰਾਨ ਕੀਤਾ। ਇਸਤੋਂ ਸਾਫ ਹੋ ਜਾਂਦਾ ਹੈ ਕਿ ਗਾਂਧੀ, ਬੁੱਧੀਜੀਵੀਆਂ, ਮਜ਼ਦੂਰਾਂ ਅਤੇ ਕਿਸਾਨਾਂ ਦੀਆਂ ਬਗਾਵਤਾਂ ਨਾਲ ਨਜਿੱਠਣ ਲਈ ਕਾਂਗਰਸੀ ਵਰਕਰ ਤਿਆਰ ਕਰ ਰਿਹਾ ਸੀ ਨਾ ਕਿ ਇਨ੍ਹਾਂ ਨੂੰ ਸਹਿਯੋਗ ਕਰਕੇ ਅੰਗਰੇਜ਼ਾਂ ਤੋਂ ਮੁਕਤੀ ਦਿਵਾਉਣ ਦੀ।

ਫਿਰ ਵੀ ਅੰਗਰੇਜ਼ਾਂ ਤੋਂ ਰਿਆਇਤਾਂ ਹਾਸਲ ਕਰਨ ਖਾਤਰ ਇਹ ਧੜਾ ਜਨਤਾ ਨੂੰ ਉਕਸਾਕੇ ਲਹਿਰ ਖੜੀ ਕਰਦਾ। ਲਹਿਰਾਂ ਉਠਦੀਆਂ, ਭਖਦੀਆਂ ਪਰ ਪਰਨਾਲਾ ਉਥੇ ਦਾ ਉਥੇ ਹੀ ਰਹਿੰਦਾ ਭਾਵ ਕਿਰਤੀ ਉਵੇਂ ਦਰੜੀਂਦੇ ਤੇ ਲੁੱਟੀਂਦੇ ਰਹਿੰਦੇ, ਤੇ ਮਸੋਸੇ ਮਨ ਨਾਲ ਘਰਾਂ'ਚ ਜਾ ਵੜਦੇ। ਹਾਂ, ਅੰਗਰੇਜ਼-ਪਿੱਠੂ (ਦੇਸੀ ਲੁਟੇਰੇ) ਕੁੱਝ ਬੁਰਕੀ ਜ਼ਰੂਰ ਹਾਸਲ ਕਰ ਲੈਂਦੇ।

ਅਜਿਹੇ ਸਿਆਸੀ ਮਾਹੌਲ ਅੰਦਰ ਦੂਸਰਾ ਰੁਝਾਨ ਸੀ ਜਿਹੜਾ ਅੰਗਰੇਜ਼ਾਂ ਤੋਂ ਮੁਕੰਮਲ ਅਜ਼ਾਦੀ ਦੀ ਚਾਹਤ ਨਾਲ ਆਪਣਾ ਸੰਗਰਾਮ ਜਾਰੀ ਰੱਖ ਰਿਹਾ ਸੀ। ਇਸ ਵਿਚ ਹਿੰਦੁਸਤਾਨੀ ਪਰਜਾਤੰਤਰ ਸੰਘ ਦਾ ਇੱਕ ਇਨਕਲਾਬੀ ਯੁੱਗ ਪਲਟਾਊ ਜੱਥਾ (ਜਿਸ ਵਿਚ ਭਗਤ ਸਿੰਘ ਵੀ ਸ਼ਾਮਲ ਸੀ) ਵੀ ਸਰਗਰਮ ਸੀ। ਇਹ ਜੱਥਾ ਆਪਣਾ

ਕੰਮ ਚਲਾਉਣ ਲਈ ਡਾਕੇ ਵੀ ਮਾਰਦਾ। ਇਨ੍ਹਾਂ ਨੇ 9 ਅਗਸਤ, 1924 ਨੂੰ ਲਖਨਊ ਤੋਂ 8 ਕਿਲੋਮੀਟਰ ਦੂਰ ਕਕੋਰੀ ਨਾਮੀ ਇਕ ਛੋਟੇ ਜਿਹੇ ਸਟੇਸ਼ਨ ਉਤੇ, ਰੇਲ ਗੱਡੀ ਵਿੱਚ ਜਾ ਰਹੇ ਸਰਕਾਰੀ ਖਜ਼ਾਨੇ ਨੂੰ ਲੁੱਟ ਲਿਆ। ਇਹ ਕਾਕੋਰੀ ਕੇਸ ਵਜੋਂ ਪ੍ਰਸਿੱਧ ਹੋਇਆ। ਇਸ ਵਿਚ ਇਸ ਜਥੇ ਦੇ ਮੂਹਰਲੀ ਕਤਾਰ ਦੇ ਸਾਰੇ ਆਗੂ ਫੜੇ ਗਏ ਅਤੇ ਸਿਰਫ ਦੋ ਆਗੂ- ਚੰਦਰ ਸ਼ੇਖਰ ਅਜ਼ਾਦ ਅਤੇ ਕੁੰਦਨ ਲਾਲ ਗੁਪਤਾ- ਹੀ ਬਾਹਰ ਬਚੇ ਰਹੇ। ਫੜੇ ਗਏ ਆਗੂਆਂ 'ਚੋਂ ਕੁੱਝ ਨੂੰ ਅੰਗਰੇਜ਼ੀ ਰਾਜ ਨੇ ਫਾਂਸੀਆਂ ਦਿੱਤੀਆਂ ਅਤੇ ਕੁੱਝ ਨੂੰ ਉਮਰ-ਕੈਦਾਂ। ਇਹ ਰੁਝਾਨ ਵੀ ਭਾਵੇਂ ਸਹੀ ਭਾਵਨਾ ਨਾਲ ਕੰਮ ਕਰ ਰਿਹਾ ਸੀ ਪਰ ਗੁਪਤ ਰੂਪ ਵਿਚ ਐਕਸ਼ਨ ਕਰਨ ਤੱਕ ਸੀਮਤ ਰਹਿਣ ਕਰਕੇ ਜਨਤਾ ਨਾਲੋਂ ਟੁੱਟਿਆ ਹੋਇਆ ਸੀ।

ਸੋ ਇਸ ਵਿਚਾਰ-ਚਰਚਾ ਤੋਂ ਸਾਫ ਹੋ ਜਾਂਦਾ ਹੈ ਕਿ ਸਾਰਾ ਮਾਹੌਲ ਹੀ ਰੋਲ-ਘਚੋਲੇ ਵਾਲਾ ਸੀ। ਹਾਂ ਇੱਕੋ ਗੱਲ ਹਾਂ-ਪੱਖੀ ਸੀ, ਕਿ ਸਾਰੀ ਦੀ ਸਾਰੀ ਜਨਤਾ ਅਜ਼ਾਦੀ...ਅਜ਼ਾਦੀ...ਅਜ਼ਾਦੀ ਦੀ ਹੇਕ ਲਾ ਰਹੀ ਸੀ ਭਾਵੇਂ ਉਸਨੂੰ ਇਸ ਦੇ ਸਹੀ ਅਰਥ ਸਪਸ਼ਟ ਨਹੀਂ ਸਨ। ਇਹੋ-ਜਿਹੇ ਮਾਹੌਲ ਅੰਦਰ ਇਨਕਲਾਬੀ ਪਾਰਟੀ ਲਈ ਮੂਹਰਲੀ ਕਤਾਰ ਦੇ ਬਹੁਤੇ ਆਗੂਆਂ ਤੋਂ ਵਾਂਝਿਆ ਹੋ ਜਾਣਾ ਬਹੁਤ ਵੱਡਾ ਧੱਕਾ ਸੀ। ਭਗਤ ਸਿੰਘ ਉਦੋਂ ਦੂਸਰੀ ਕਤਾਰ ਦੇ ਆਗੂਆਂ 'ਚੋਂ ਸੀ। ਪਾਰਟੀ ਦੀ ਵਿਚਾਰਧਾਰਕ ਹਾਲਤ – ਇਹ ਪਾਰਟੀ ਵੀ ਉਦੋਂ ਤੱਕ ਸਿਰਫ ਅੰਗਰੇਜ਼ਾਂ ਨੂੰ ਬਾਹਰ ਕੱਢਣ ਤੱਕ ਨੂੰ ਅਸਲ ਅਜ਼ਾਦੀ ਮੰਨਦੀ ਸੀ। ਆਪਣੇ ਨਿਸ਼ਾਨੇ ਦੀ ਪ੍ਰਾਪਤੀ ਵੀ ਜਨਤਾ ਤੇ ਟੇਕ ਨਾ ਰਖਦਿਆਂ ਗੁਪਤ ਰੂਪ ਵਿਚ ਕੁੱਝ ਸਿਰਲੱਥ ਯੋਧਿਆਂ ਦੇ ਐਕਸ਼ਨਾਂ ਰਾਹੀਂ ਕਰ ਲੈਣ ਦਾ ਵਿਚਾਰ ਰਖਦੀ ਸੀ। ਐਕਸ਼ਨ ਕਿਉਂਕਿ ਰੁਮਾਂਸ ਪੈਦਾ ਕਰਦਾ ਹੈ, ਇਸ ਲਈ ਇਸ ਵਿਚ ਜੇ ਸਾਰੇ ਨਹੀਂ ਤਾਂ ਬਹੁਤੇ ਆਗੂ ਤੇ ਵਰਕਰ ਰੋਮਾਂਸਵਾਦੀ ਇਨਕਲਾਬੀ ਹੀ ਸਨ। ਬਹੁਤ ਸਾਰੇ ਜ਼ਿੰਮੇਵਾਰ ਆਗੂਆਂ ਦਾ ਰੱਬ ਜਾਂ ਹੋਰ ਕਿਸੇ ਦੈਵੀ ਸ਼ਕਤੀ ਜਾਂ ਕੋਈ ਨਾ ਕੋਈ ਧਾਰਮਿਕ ਅਕੀਦਾ ਵੀ ਸੀ।

ਮੁਕਦੀ ਗੱਲ ਇਹ ਕਿ ਜਨਤਾ ਅਜ਼ਾਦੀ ਬਾਰੇ ਭੰਬਲਭੂਸੇ ਵਿਚ ਸੀ, ਸਿਆਸੀ ਮਾਹੌਲ ਧੁੰਦਲਾ ਸੀ, ਅੰਗਰੇਜ਼-ਪਿੱਠੂ ਸਿਆਸੀ ਦ੍ਰਿਸ਼ ਤੇ ਭਾਰੂ ਸਨ, ਪਾਰਟੀ ਵਿਚਾਰਧਾਰਕ ਤੌਰ 'ਤੇ ਆਪਣੇ ਉਦੇਸ਼ ਅਤੇ ਇਸਦੀ ਪ੍ਰਾਪਤੀ ਦੇ ਰਾਹ ਬਾਰੇ ਅਸ਼ਪਸ਼ਟ ਸੀ,ਤਜਰਬੇਕਾਰ ਆਗੂਆਂ ਦੀ ਘਾਟ ਸੀ, ਪਾਰਟੀ ਅੰਦਰ ਰਹੱਸਵਾਦ ਤੇ ਅੰਧ-ਵਿਸ਼ਵਾਸ਼ ਦਾ ਬੋਲਬਾਲਾ ਸੀ। ਅਜਿਹੇ ਨਾਜ਼ਕ ਸਮੇਂ ਤੇ ਸਥਿਤੀ ਵਿਚ ਪਾਰਟੀ ਦੀ ਜ਼ਿੰਮੇਵਾਰੀ ਭਗਤ ਸਿੰਘ ਨੂੰ ਸੰਭਾਲ ਦਿੱਤੀ ਗਈ।

ਭਗਤ ਸਿੰਘ ਨੇ ਆਪਣੀ ਜ਼ਿੰਮੇਵਾਰੀ ਨੂੰ ਬਹੁਤ ਸੰਜੀਦਗੀ ਅਤੇ ਗੰਭੀਰਤਾ ਨਾਲ ਲਿਆ। ਉਸਨੇ ਸਭ ਤੋਂ ਪਹਿਲਾਂ ਨਾ ਸਿਰਫ ਦੇਸ਼ ਅੰਦਰ ਬਲਕਿ ਦੁਨੀਆਂ ਪੱਧਰ ਤੇ ਚੱਲੀਆਂ ਹਰ ਕਿਸਮ ਦੀਆਂ ਲਹਿਰਾਂ ਦਾ ਅਧਿਐਨ ਸ਼ੁਰੂ ਕੀਤਾ ਕਿਉਂਕਿ ਉਸਦੀ ਸਮਝ ਸੀ "...ਅਧਿਐਨ ਕਰ, ਤਾਂ ਕਿ ਤੂੰ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦਾ ਜਵਾਬ ਦੇ ਸਕਣ ਦੇ ਯੋਗ ਹੋ ਜਾਏਂ। ਆਪਣੇ ਸਿਧਾਂਤ ਦੀ ਹਮਾਇਤ ਵਿਚ ਦਲੀਲਾਂ ਨਾਲ ਆਪਣੇ ਆਪ ਨੂੰ ਲੈਸ ਕਰਨ ਲਈ ਅਧਿਐਨ ਕਰ।"

ਉਸਨੇ ਧਾਰਮਿਕ ਮਸਲੇ ਨੂੰ ਲਿਆ। ਪਾਰਟੀ ਅੰਦਰ ਧਰਮ ਬਾਰੇ ਦੋ ਗਲਤ ਵਿਚਾਰ ਸਨ। ਇੱਕ ਤਾਂ ਧਰਮ ਨੂੰ ਮੰਨਣ ਦੇ ਹੱਕ ਵਿੱਚ ਹੀ ਸਨ ਤੇ ਦੂਸਰੇ ਇਸਦੇ ਹੋਂਦ ਵਿਚ ਆਉਣ ਬਾਰੇਂ ਗਲਤ ਵਿਚਾਰ ਰੱਖਦੇ ਸਨ। ਉਹ ਕਹਿੰਦੇ ਸਨ ਕਿ ਇਹ ਧਰਮ ਜਾਂ ਰੱਬ ਆਦਿ ਦਾ ਵਿਚਾਰ ਸਿਰਫ ਲੁੱਟ-ਖਸੁੱਟ ਕਰਨ ਵਾਲਿਆਂ ਦੇ ਸ਼ੈਤਾਨੀ ਦਿਮਾਗ ਦੀ ਪੈਦਾਇਸ਼ ਹੈ। ਭਗਤ ਸਿੰਘ ਨੇ ਆਪਣੇ ਸਹੀ ਵਿਚਾਰ ਪੇਸ਼ ਕਰਦਿਆਂ ਲਿਖਿਆ: "ਮੇਰਾ ਇਹ ਵਿਚਾਰ ਨਹੀਂ ਕਿ ਰੱਬ ਦਾ ਆਦਿ ਲੁੱਟ-ਖਸੁੱਟ ਕਰਨ ਵਾਲਿਆਂ ਦੀ ਕਰਤੂਤ ਸੀ, ਤਾਂ ਕਿ ਉਹ... ਆਪਣੀਆਂ ਗੱਦੀਆਂ ਨੂੰ ਕਾਇਮ ਰੱਖਣ ਲਈ ਲੋਕਾਂ ਨੂੰ ਗੁਲਾਮ ਰੱਖ ਸਕਣ...ਜਦ ਮਨੁੱਖ ਨੂੰ ਆਪਣੀਆਂ ਸੀਮਾਵਾਂ, ਕਮਜ਼ੋਰੀਆਂ ਤੇ ਕਮੀਆਂ ਦਾ ਅਹਿਸਾਸ ਹੋ ਗਿਆ ਤਾਂ ਉਸਨੇ ਰੱਬ ਦੀ ਕਾਲਪਨਿਕ ਹੋਂਦ ਬਣਾਈ...ਭਾਵੇਂ ਕਿ ਸਾਰੇ ਧਾਰਮਿਕ ਮੱਤ, ਸਿਧਾਂਤ ਤੇ ਹੋਰ ਇਹੋ-ਜਿਹੀਆਂ ਸੰਸਥਾਵਾਂ ਆਖਰਕਾਰ ਜਾਬਰ, ਦਮਨਕਾਰੀ ਸੰਸਥਾਵਾਂ, ਵਿਅਕਤੀਆਂ ਤੇ ਜਮਾਤਾਂ ਦੀਆਂ ਹਮਾਇਤੀ ਹੋ ਨਿੱਬੜਦੀਆਂ ਹਨ...।" ਇਸ ਤਰ੍ਹਾਂ ਨਾਲ ਉਨ੍ਹਾਂ ਨੇ ਧਰਮ ਦੇ ਆਦਿ; ਇਸ ਵੱਲੋਂ ਸਮਾਜ 'ਚ ਨਿਭਾਏ ਪਿਛਾਂਹਖਿੱਚੂ ਰੋਲ ਬਾਰੇ ਦੱਸਿਆ। ਫਿਰ ਇਸਦਾ ਮਨੋਵਿਗਿਆਨਕ ਪੱਖ ਤੋਂ ਵਿਸ਼ਲੇਸ਼ਣ ਕਰਦਿਆਂ ਕਿਹਾ ਕਿ ਇਹ ਕਲਪਨਾ ਤਾਂ ਮਨੁੱਖ ਨੇ ਇਸ ਲਈ ਕੀਤੀ "ਤਾਂਕਿ ਇਮਤਿਹਾਨੀ ਹਾਲਤ ਦਾ ਦ੍ਰਿੜਤਾ ਨਾਲ ਸਾਹਮਣਾ ਕਰਨ ਲਈ ਮਨੁੱਖ ਨੂੰ ਹੌਸਲਾ ਮਿਲ ਸਕੇ...।" ਪਰ ਇਹ ਗੱਲ ਧਾਰਮਿਕ ਬਿਰਤੀ ਵਾਲੇ ਦੇ ਮਨ 'ਚ ਛੇਤੀ ਵਸਣੀ ਔਖੀ ਜਿਹੀ ਹੁੰਦੀ ਹੈ, ਇਸ ਲਈ ਉਸਨੇ ਅਮਲੀ ਨੀਤੀ ਦੇ ਤੌਰ 'ਤੇ ਗਦਰ ਪਾਰਟੀ ਦਾ ਮਿਸਾਲ ਦਿੰਦਿਆਂ ਕਿਹਾ ਕਿ ਉਨ੍ਹਾਂ ਨੇ ਧਰਮ ਨੂੰ ਰਾਜਨੀਤੀ ਤੋਂ ਵੱਖ ਰੱਖਿਆ ਹੋਇਆ ਸੀ ਤੇ ਤਾਂਹੀਓਂ ਉਹ ਇੱਕਜੁੱਟ ਰਹਿ ਸਕੇ।

ਤਸ਼ੱਦਦ ਦੇ ਤੌਰ-ਤਰੀਕਿਆਂ ਵਾਲਾ ਰੋਮਾਂਸ ਖਤਮ ਕਰਨ ਲਈ ਉਸਨੇ ਜਨਤਾ ਨੂੰ ਜਾਗ੍ਰਿਤ ਕਰਕੇ ਨਾਲ ਜੋੜਨ ਦਾ ਸਵਾਲ ਅੱਗੇ ਲੈ ਕੇ ਆਂਦਾ। ਉਹਨਾਂ ਕਿਹਾ ਕਿ ਸਿਰਫ ਤੇ ਸਿਰਫ ਗੁਪਤ ਰੂਪ ਵਿਚ ਰਹਿਕੇ ਕੰਮ ਕਰਨ ਦੀ ਬਜਾਏ ਜਨਤਾ ਨੂੰ ਜਥੇਬੰਦ ਕਰਨ ਚਾਹੀਦਾ ਹੈ। 19 ਅਕਤੂਬਰ, 1929 ਨੂੰ ਪੰਜਾਬ ਸਟੂਡੈਂਟਸ ਯੂਨੀਅਨ ਨੂੰ ਭੇਜੇ ਆਪਣੇ ਸੰਦੇਸ਼ ਵਿਚ ਉਹਨਾਂ ਲਿਖਿਆ, "ਇਸ ਸਮੇਂ ਅਸੀਂ ਨੌਜਵਾਨਾਂ ਨੂੰ ਇਹ ਨਹੀਂ ਕਹਿ ਸਕਦੇ ਕਿ ਉਹ ਬੰਬ ਅਤੇ ਪਿਸਤੌਲ ਉਠਾਉਣ। ਅੱਜ ਵਿਦਿਆਰਥੀਆਂ ਸਾਹਮਣੇ ਇਸ ਤੋਂ ਵੀ ਮਹੱਤਵਪੂਰਨ ਕੰਮ ਹੈ। ਨੌਜਵਾਨਾਂ ਨੇ ਇਨਕਲਾਬ ਦਾ ਇਹ ਸੰਦੇਸ਼ ਦੇਸ਼ ਦੇ ਕੋਨੇ ਕੋਨੇ ਤੱਕ ਪਹੁੰਚਾਉਣਾ ਹੈ, ਫੈਕਟਰੀ-ਕਾਰਖਾਨਿਆਂ ਦੇ ਖੇਤਰਾਂ ਵਿਚ, ਗੰਦੀਆਂ ਬਸਤੀਆਂ ਅਤੇ ਪਿੰਡਾਂ ਦੀਆਂ ਜ਼ਰਜ਼ਰ ਝੌਂਪੜੀਆਂ ਵਿਚ ਰਹਿਣ ਵਾਲੇ ਕਰੋੜਾਂ ਲੋਕਾਂ ਵਿਚ ਇਸ ਇਨਕਲਾਬ ਦੀ ਅਲਖ ਜਗਾਉਣੀ ਹੈ ਜਿਸ ਨਾਲ ਅਜ਼ਾਦੀ ਆਵੇਗੀ ਅਤੇ ਫਿਰ ਇਕ ਮਨੁੱਖ ਦੁਆਰਾ ਦੂਸਰੇ ਮਨੁੱਖ ਦੀ ਲੁੱਟ ਅਸੰਭਵ ਹੋਵੇਗੀ।" ਇਸਦੇ ਅਮਲੀ ਕਦਮ ਵਜੋਂ ਉਨ੍ਹਾਂ ਨੇ ਨੌਜਵਾਨ ਭਾਰਤ ਸਭਾ



ਵਰਗੀਆਂ ਜਨਤਕ ਜਥੇਬੰਦੀਆਂ ਦਾ ਸੰਗਠਨ ਕੀਤਾ।

ਇਸ ਸਾਰੇ ਕੁੱਝ ਦਾ ਅਸਰ ਇਹ ਪਿਆ ਕਿ ਇਨਕਲਾਬੀਆਂ ਵਿਚ ਜੋ ਤਸ਼ੱਦਦ ਦੇ ਤੌਰ-ਤਰੀਕਿਆਂ ਦਾ ਰੋਮਾਂਸ ਭਾਰੂ ਸੀ, ਹੁਣ ਉਸਦੀ ਜਗ੍ਹਾ ਅਧਿਐਨ ਕਰਨ ਤੇ ਗੰਭੀਰ ਬਹਿਸਾਂ-ਵਿਚਾਰਾਂ ਨੇ ਲੈ ਲਈ। ਉਹਨਾਂ ਲਿਖਿਆ, "ਹੁਣ ਰਹੱਸਵਾਦ ਵਾਸਤੇ, ਅੰਧ-ਵਿਸ਼ਵਾਸ਼ ਵਾਸਤੇ ਕੋਈ ਥਾਂ ਨਾ ਰਹੀ। ਯਥਾਰਥਵਾਦ ਸਾਡਾ ਸਿਧਾਂਤ ਹੋ ਗਿਆ।" ਆਪਣੀ ਇਨਕਲਾਬੀ ਪਾਰਟੀ ਨੂੰ ਰਹੱਸਵਾਦ, ਅੰਧਵਿਸ਼ਵਾਸ਼ ਦੀ ਦਲਦਲ 'ਚੋਂ ਕੱਢ ਲੈਣ 'ਚ ਨਿਭਾਈ ਉਸਦੀ ਮੁੱਖ ਭੂਮਿਕਾ ਦੀ ਇਹ ਪਹਿਲੀ ਵੱਡੀ ਪ੍ਰਾਪਤੀ ਸੀ।

ਫਿਰ ਉਹਨਾਂ ਨੇ ਇਨਕਲਾਬੀਆਂ ਵਿਚ ਪਈ ਮਾਨਸਿਕ ਖੜੋਤ ਨੂੰ ਤੋੜਨ ਲਈ ਇਹ ਨਿਰਣਾ ਲੈ ਕੇ ਆਂਦਾ "ਆਲੋਚਨਾ ਅਤੇ ਸੁਤੰਤਰ ਸੋਚਣੀ ਇਨਕਲਾਬੀ ਦੇ ਦੋ ਲਾਜ਼ਮੀ ਗੁਣ ਹੁੰਦੇ ਹਨ"। ਇਸ ਤਰ੍ਹਾਂ ਪਾਰਟੀ ਅੰਦਰ ਹਰ ਆਗੂ ਅਤੇ ਵਰਕਰ ਆਪੋ-ਆਪਣੀ ਬੁੱਧੀ ਤੇ ਤਰਕ ਨਾਲ ਯੋਗਦਾਨ ਪਾਉਣ ਲੱਗਿਆ। ਇਸ ਨੂੰ ਹੋਰ ਪਕੇਰਾ ਕਰਨ ਲਈ ਉਹਨਾਂ ਕਿਹਾ, "ਜਿਸ ਵਿਅਕਤੀ ਕੋਲ ਥੋੜ੍ਹੀ ਬਹੁਤ ਤਰਕਸ਼ਕਤੀ ਹੈ, ਉਹ ਹਮੇਸ਼ਾਂ ਆਪਣੇ ਆਲੇ-ਦੁਆਲੇ ਨੂੰ ਤਰਕ ਦੀ ਕਸਵੱਟੀ ਤੇ ਪਰਖਦਾ ਹੈ। ਜਿੱਥੇ ਸਿੱਧੇ ਸਬੂਤ ਨਹੀਂ ਮਿਲਦੇ, ਉਥੇ ਫਲਸਫੇ ਦਾ ਅਹਿਮ ਥਾਂ ਹੁੰਦਾ ਹੈ" ਭਾਵ ਉਹਨਾਂ ਪਾਰਟੀ ਅੰਦਰ ਫਲਸਫੇ, ਆਲੋਚਨਾ, ਸੁਤੰਤਰ ਸੋਚਣੀ ਤੇ ਤਰਕ ਦੀ ਮਹੱਤਤਾ ਦੀ ਚਿਣਗ ਸੁਲਗਾਈ। ਇਹ ਭਗਤ ਸਿੰਘ ਦੀ ਦੂਸਰੀ ਵੱਡੀ ਪ੍ਰਾਪਤੀ ਸੀ ਕਿਉਂਕਿ ਪਹਿਲਾਂ ਧਾਰਮਿਕ ਬਿਰਤੀ ਵਾਲਿਆਂ ਵਾਂਗੂੰ, ਆਗੂ ਦੇ ਹੁਕਮ ਦੀ ਬਿਨਾਂ ਕਿੰਤੂ-ਪ੍ਰੰਤੂ ਪਾਲਣਾ ਦਾ ਰਿਵਾਜ ਜਿਹਾ ਸੀ।

ਅਰਾਜਕਤਾਵਾਦ ਤੋਂ ਸਮਾਜਵਾਦ ਦਾ ਰਾਹ ਤਹਿ ਕਰਨਾ ਤੇ ਦੇਸ਼ ਪੱਧਰੀ ਪਾਰਟੀ ਬਣਾਉਣਾ: ਭਗਤ ਸਿੰਘ ਦੀ ਨਿਭਾਈ ਮੁੱਖ ਭੂਮਿਕਾ ਕਰਕੇ ਪਾਰਟੀ ਅੰਦਰ ਅਧਿਐਨ ਤੇ ਬਹਿਸ-ਵਿਚਾਰਾਂ ਕਰਨ ਦਾ ਮਾਹੌਲ ਛਾ ਗਿਆ। ਉਨ੍ਹੀਂ ਦਿਨਾਂ ਬੰਗਾਲ ਵਿਚ ਅਨੁਸ਼ਲੀਨ, ਯੁਗਾਂਤਰ ਅਤੇ ਪੰਜਾਬ ਅੰਦਰ ਗਦਰ ਪਾਰਟੀ, ਯੂ.ਪੀ. ਅਤੇ ਬਿਹਾਰ ਵਿਚ ਮੁੱਖ ਤੌਰ 'ਤੇ ਹਿੰਦੁਸਤਾਨ ਪਰਜਾਤੰਤਰ ਸੰਘ ਕੰਮ ਕਰਦਾ ਸੀ। ਸਾਰੇ ਇਨਕਲਾਬੀ ਗਰੁੱਪਾਂ ਵਿਚ ਆਪਸੀ ਸਹਿਯੋਗ ਨਾਂ-ਮਾਤਰ ਹੀ ਸੀ। ਇੱਕ ਤਾਂ ਇਹ ਗਰੁੱਪ ਵੈਸੇ ਹੀ ਅੱਡੋ ਅੱਡ ਸਨ ਤੇ ਦੂਸਰੇ ਪਾਸੇ ਸਾਰਿਆਂ ਵਿਚ ਸਿਧਾਂਤਕ ਅਸਪਸ਼ਟਤਾ ਸੀ। ਖੁਦ ਪੰਜਾਬ ਦਾ ਗਰੁੱਪ ਵੀ ਅਜੇ ਮੁਕੰਮਲ ਤੌਰ 'ਤੇ ਅਰਾਜਕਤਾਵਾਦ ਤੋਂ ਮੁਕਤ ਨਹੀਂ ਸੀ। ਇਸ ਲਈ ਭਗਤ ਸਿੰਘ ਨੇ ਆਪ ਸਿਧਾਂਤਕ ਸਪਸ਼ਟਤਾ ਹਾਸਲ ਕਰਨ ਲਈ ਮਾਰਕਸ, ਐਂਗਲਜ਼, ਲੈਨਿਨ, ਸਟਾਲਿਨ, ਬਾਕੂਨਿਨ ਅਤੇ ਹੋਰ ਵਿਚਾਰਵਾਨਾਂ ਨੂੰ ਪੜ੍ਹਿਆ, ਵਾਚਿਆ ਅਤੇ ਸਿੱਟੇ ਕੱਢੇ। ਰੂਸ ਵਿਚ ਮਾਰਕਸਵਾਦੀ ਵਿਚਾਰਧਾਰਾ ਦੀ ਰੌਸ਼ਨੀ ਵਿਚ ਲੈਨਿਨ ਦੀ ਅਗਵਾਈ ਹੇਠ ਮਜਦੂਰ-ਕਿਸਾਨਾਂ ਦਾ ਰਾਜ ਵੀ ਸਥਾਪਤ ਹੋ ਚੁੱਕਿਆ ਸੀ। ਇਸ ਤੋਂ ਸਬਕ ਸਿਖਦਿਆਂ ਉਨ੍ਹਾਂ ਨੇ ਰਾਜਨੀਤਿਕ ਵਰਕਰਾਂ ਨੂੰ ਸਲਾਹ ਦਿੰਦਿਆਂ ਲਿਖਿਆ, " ਉਹ ਮਾਰਕਸ ਅਤੇ ਲੈਨਿਨ ਦਾ ਅਧਿਐਨ ਕਰਨ, ਉਹਨਾਂ ਦੀ ਸਿੱਖਿਆ ਨੂੰ ਆਪਣਾ ਮਾਰਗ-ਦਰਸ਼ਕ ਬਣਾਉਣ, ਜਨਤਾ 'ਚ ਜਾਣ, ਉਹਨਾਂ ਨੂੰ ਰਾਜਨੀਤਿਕ ਦ੍ਰਿਸ਼ਟੀ ਤੋਂ ਸਿਖਿਅਤ ਕਰਨ, ਉਹਨਾਂ ਵਿਚ ਜਮਾਤੀ ਚੇਤਨਾ ਪੈਦਾ ਕਰਨ, ਉਹਨਾਂ ਨੂੰ ਯੂਨੀਅਨਾਂ ਵਿਚ ਜਥੇਬੰਦ ਕਰਨ।" ਨਾਲ ਹੀ ਲੈਨਿਨ ਦਾ ਹਵਾਲਾ ਦਿੰਦੇ ਹੋਏ ਉਹਨਾਂ ਨੇ ਇਕ ਅਜਿਹੀ ਇਨਕਲਾਬੀ ਪਾਰਟੀ (ਜਿਸਦਾ ਨਾਂ ਉਹਨਾਂ ਨੂੰ ਕਮਿਊਨਿਸਟ ਪਾਰਟੀ ਰੱਖਣ ਦਾ ਸੁਝਾਅ ਦਿੱਤਾ) ਦੀ ਲੋੜ 'ਤੇ ਜ਼ੋਰ ਦਿੱਤਾ ਜੋ ਮੁੱਖ ਤੌਰ 'ਤੇ ਪੇਸਾਵਰ ਇਨਕਲਾਬੀਆਂ-ਅਜਿਹੇ ਕੁੱਲਵਕਤੀ ਕਾਰਕੁੰਨਾਂ 'ਤੇ ਨਿਰਭਰ ਹੋਵੇ ਜਿਨ੍ਹਾਂ ਦੀ ਇਨਕਲਾਬ ਤੋਂ ਬਿਨਾਂ ਨਾ ਕੋਈ ਇੱਛਾ ਹੋਵੇ, ਨਾ ਹੀ ਜੀਵਨ ਦਾ ਦੂਜਾ ਕੋਈ ਉਦੇਸ਼।"। ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਸੁਖਦੇਵ ਅਤੇ ਭਗਵਤੀ ਚਰਨ ਵੋਹਰਾ ਅਤੇ ਹੋਰ ਬੁੱਧੀਮਾਨ ਇਨਕਲਾਬੀਆਂ ਦੇ ਯਤਨਾਂ ਨੇ ਪੰਜਾਬ ਦੇ ਇਨਕਲਾਬੀ ਗਰੁੱਪ ਨੂੰ ਦੇਸ਼ ਦੇ ਹੋਰਨਾਂ ਗਰੁੱਪਾਂ ਨਾਲੋਂ ਮੂਹਰਲੀਆਂ ਸਫਾਂ ਵਿਚ ਲੈ ਆਂਦਾ।

ਅਗਲਾ ਕਦਮ ਸੀ ਸਾਰੇ ਗਰੁੱਪਾਂ ਨੂੰ ਇੱਕ-ਜੁੱਟ ਕਰਨਾ। 1928 ਦੇ ਸ਼ੁਰੂ ਵਿਚ ਭਗਤ ਸਿੰਘ ਨੇ ਅੱਡੋ-ਅੱਡ ਗਰੁੱਪਾਂ ਨੂੰ ਮਿਲਾ ਕੇ ਇਨਕਲਾਬੀਆਂ ਦੀ ਇਕ ਦੇਸ਼-ਪੱਧਰੀ ਜਥੇਬੰਦੀ ਬਣਾਉਣ ਦੀ ਤਜਵੀਜ਼ ਆਪਣੇ ਸਾਥੀਆਂ ਸਾਹਮਣੇ ਰੱਖੀ। ਉਹ ਇਸ ਤਰ੍ਹਾਂ ਸੀ: (1) ਸਮਾਜਵਾਦ ਨੂੰ ਆਪਣਾ ਅੰਤਮ ਨਿਸ਼ਾਨਾ ਐਲਾਨਿਆ ਜਾਵੇ,(2) ਪਾਰਟੀ ਦਾ ਨਾਮ ਅਜਿਹਾ ਰੱਖਿਆ ਜਾਵੇ ਤਾਂ ਕਿ ਲੋਕ ਇਹ ਸਮਝ ਸਕਣ ਕਿ ਸਾਡਾ ਅੰਤਮ ਨਿਸ਼ਾਨਾ ਕੀ ਹੈ, (3) ਸਾਨੂੰ ਸਿਰਫ ਉਨ੍ਹਾਂ ਕੰਮਾਂ ਨੂੰ ਹੀ ਹੱਥ ਵਿੱਚ ਲੈਣਾ ਚਾਹੀਦਾ ਹੈ ਜਿਨ੍ਹਾਂ ਦਾ ਸਿੱਧਾ ਸਬੰਧ ਜਨਤਾ ਦੀਆਂ ਜ਼ਰੂਰਤਾਂ ਅਤੇ ਭਾਵਨਾਵਾਂ ਨਾਲ ਹੋ ਸਕਦਾ ਹੈ ਅਤੇ ਸਾਨੂੰ ਮਾਮੂਲੀ ਪੁਲਸੀਆਂ ਜਾਂ ਮੁਖਬਰਾਂ ਨੂੰ ਮਾਰਨ ਵਿਚ ਆਪਣੀ ਸ਼ਕਤੀ ਤੇ ਸਮੇਂ ਦੀ ਗਲਤ ਵਰਤੋਂ ਨਹੀਂ ਕਰਨੀ ਚਾਹੀਦੀ, (4) ਧਨ ਵਾਸਤੇ ਸਾਨੂੰ ਸਰਕਾਰੀ ਖਜ਼ਾਨੇ ਹੀ ਲੁੱਟਣੇ ਚਾਹੀਦੇ ਹਨ, ਨਿੱਜੀ ਘਰਾਂ ਵਿਚ ਡਾਕੇ ਨਹੀਂ ਮਾਰਨੇ ਚਾਹੀਦੇ ਅਤੇ (5) ਸਮੂਹਕ ਅਗਵਾਈ ਦੇ ਸਿਧਾਂਤ ਦਾ ਕਰੜਾਈ ਨਾਲ ਪਾਲਣ ਕਰਨਾ ਚਾਹੀਦਾ ਹੈ।

ਇਨ੍ਹਾਂ ਨੁਕਤਿਆਂ ਦੇ ਆਧਾਰ ਤੇ ਭਗਤ ਸਿੰਘ ਨੇ ਸਾਰੇ ਇਨਕਲਾਬੀ ਗਰੁੱਪਾਂ ਨਾਲ ਤਾਲਮੇਲ ਕਰਕੇ 8 ਸਤੰਬਰ, 1928 ਨੂੰ ਇੱਕ ਮੀਟਿੰਗ ਕੀਤੀ। ਜਿਹੜੇ ਸੂਬਿਓਂ ਬਾਹਰਲੇ ਸਾਥੀ ਪਹਿਲਾਂ ਸਹਿਮਤ ਨਾ ਵੀ ਹੋਏ, ਬਾਅਦ ਵਿਚ ਉਨ੍ਹਾਂ ਨੂੰ ਵੀ ਸਹਿਮਤ ਕਰ ਲਿਆ। ਉਹਨਾਂ ਦੀ ਕੋਸ਼ਿਸ਼ਾਂ ਦਾ ਸਿੱਟਾ ਹੀ ਸੀ ਕਿ ਪਾਰਟੀ ਵੀ ਇੱਕ ਬਣ ਗਈ ਅਤੇ ਇਸਦਾ ਦਾ ਨਾਮ ਵੀ "ਹਿੰਦੁਸਤਾਨੀ ਪਰਜਾਤੰਤਰ ਸੰਘ" ਤੋਂ ਬਦਲਕੇ "ਹਿੰਦੁਸਤਾਨੀ ਸਮਾਜਵਾਦੀ ਪਰਜਾਤੰਤਰ ਸੰਘ" ਕੀਤਾ ਗਿਆ। ਇੱਕ ਕੇਂਦਰੀ ਕਮੇਟੀ ਬਣਾਈ ਗਈ। ਇਸਤੋਂ ਇਲਾਵਾ ਆਪਣੀ ਲੋਕਾਂ ਦੀ ਫੌਜ ਦਾ ਸੰਕਲਪ ਵੀ ਸਾਹਮਣੇ ਲਿਆਂਦਾ ਅਤੇ ਇਸਦੇ ਸੈਨਾਪਤੀ ਚੰਦਰ ਸ਼ੇਖਰ ਅਜ਼ਾਦ ਨੂੰ ਬਣਾਇਆ ਗਿਆ।

*ਪੰਜਾਬ ਦੇ ਗਰੁੱਪ ਨੂੰ ਹੀ ਨਹੀਂ ਬਲਕਿ ਸਮੁੱਚੇ ਗਰੁੱਪਾਂ*

*ਨੂੰ ਅਰਾਜਕਤਾਵਾਦ ਤੋਂ ਮੋੜਾ ਕਟਾਉਣਾ, ਮਜ਼ਦੂਰਾਂ-ਕਿਸਾਨਾਂ ਦੇ ਸਮਾਜਵਾਦੀ ਰਾਜ ਦੀ ਸਥਾਪਨਾ ਦਾ ਉਦੇਸ਼ ਅਪਨਾਉਣਾ ਅਤੇ ਦੇਸ਼-ਪੱਧਰੀ ਪਾਰਟੀ ਬਣਾ ਲੈਣ ਦੀ ਭਗਤ ਸਿੰਘ ਦੀਆਂ ਕੋਸ਼ਿਸ਼ਾਂ ਦੀ ਇਹ ਤਿੰਨ ਵੱਡੀਆਂ ਪ੍ਰਾਪਤੀਆਂ ਸਨ।*

ਇਨਕਲਾਬ ਦੇ ਸਵਾਲ ਬਾਰੇ :- ਉਨ੍ਹਾਂ ਇਸ ਬਾਰੇ ਸਾਰੇ ਭਰਮ-ਭੁਲੇਖੇ ਦੂਰ ਕਰਦਿਆਂ ਕਿਹਾ ਕਿ "ਇਨਕਲਾਬ ਕੋਈ ਮਾਯੂਸੀ 'ਚੋਂ ਪੈਦਾ ਹੋਇਆ ਫਲਸਫਾ ਨਹੀਂ ਤੇ ਨਾ ਹੀ ਸਿਰਲੱਥਾਂ ਦਾ ਕੋਈ ਸਿਧਾਂਤ ਹੈ। ਇਨਕਲਾਬ ਰੱਬ ਵਿਰੋਧੀ ਤਾਂ ਹੋ ਸਕਦਾ ਹੈ, ਪਰ ਮਨੁੱਖ ਵਿਰੋਧੀ ਨਹੀਂ। ਇਹ ਇਕ ਪੁਖਤਾ ਤੇ ਜ਼ਿੰਦਾ ਤਾਕਤ ਹੈ। ਇਹ ਤਾਂ, ਨਵੇਂ ਤੇ ਪੁਰਾਣੇ, ਜੀਵਨ ਤੇ ਮੌਤ, ਰੌਸ਼ਨੀ ਅਤੇ ਅੰਧੇਰੇ ਦੀ ਅੰਦਰੂਨੀ ਟੱਕਰ ਦਾ ਪ੍ਰਗਟਾ ਹੈ। ...ਇਨਕਲਾਬ ਇੱਕ ਨਿਯਮ ਹੈ... ਇੱਕ ਉਦੇਸ਼ ਹੈ ਅਤੇ...ਸੱਚ ਹੈ।" ਭਾਵ ਉਨ੍ਹਾਂ ਨੇ ਇਹ ਦਰਸਾਇਆ ਕਿ ਹਰ ਚੀਜ਼ ਤਬਦੀਲੀ ਅਧੀਨ ਹੈ, ਭਾਵੇਂ ਉਹ ਸਮਾਜ ਹੋਵੇ ਤੇ ਭਾਵੇਂ ਕੁਦਰਤ ਅਤੇ ਇਹ ਤਬਦੀਲੀ ਬਕਾਇਦਾ ਨਿਯਮਬੱਧ ਹੈ, ਇਸਨੂੰ ਕੋਈ ਵੀ ਤਾਕਤ ਮਿਟਾ ਨਹੀਂ ਸਕਦੀ। ਇਹ ਤਾਂ ਦੋ ਵਿਰੋਧੀਆਂ ਦੀ ਟੱਕਰ ਦਾ ਸਿੱਟਾ ਹੁੰਦੀ ਹੈ ਅਤੇ ਇਸੇ ਟੱਕਰ ਦੁਆਰਾ ਵਿਕਾਸ ਜਾਰੀ ਰਹਿੰਦਾ ਹੈ। ਜ਼ਰਾ ਅੱਗੇ ਉਨ੍ਹਾਂ ਦਾ ਇਹ ਕਥਨ ਵੀ ਦੇਖੋ "ਇਨਸਾਨੀ ਉੱਨਤੀ ਦਾ ਲਾਜ਼ਮੀ ਇਹ ਅਸੂਲ ਹੈ ਕਿ ਪੁਰਾਣੀ ਚੀਜ਼ ਨਵੀਂ ਚੀਜ਼ ਲਈ ਥਾਂ ਖਾਲੀ ਕਰਦੀ ਚਲੀ ਜਾਵੇ।" ਭਾਵ ਨਵੀਂ ਨੇ ਪੁਰਾਣੀ ਦੀ ਥਾਂ ਲੈਣੀ ਹੀ ਹੈ ਪਰ ਇਸ ਲਈ ਜਦੋਜਹਿਦ ਕਰਨੀ ਤੇ ਹੋਣੀ ਜ਼ਰੂਰੀ ਹੈ।

ਇਨਕਲਾਬ 'ਚ ਹਿੰਸਾ ਤੇ ਅਹਿੰਸਾ ਦੇ ਸਵਾਲ ਬਾਰੇ : ਉਹਨਾਂ ਨੇ ਅਹਿੰਸਾ ਤੇ ਹਿੰਸਾ ਦੇ ਸਿਧਾਂਤਕ ਸਵਾਲ ਨੂੰ ਵੀ ਲਿਆ। ਉਦੋਂ ਦੀ ਨੌਜਵਾਨ ਭਾਰਤ ਸਭਾ ਨੇ ਮਹਾਤਮਾ ਗਾਂਧੀ ਵੱਲੋਂ ਲਿਖੇ ਇੱਕ ਲੇਖ ਬਾਰੇ ਉਨ੍ਹਾਂ ਤੋਂ ਇੱਕ ਟਕੋਰਵਾਂ ਜਵਾਬ ਪੁੱਛਿਆ ਕਿ ਜੇਕਰ ਕਿਸੇ ਵੀ ਵੇਲੇ ਹਿੰਸਾ ਦੀ ਵਰਤੋਂ ਗਲਤ ਹੈ ਤਾਂ ਫਿਰ ਉਹ ਗੁਰੂ ਗੋਬਿੰਦ ਸਿੰਘ, ਸ੍ਰੀ ਕ੍ਰਿਸ਼ਨ, ਮਹਾਰਾਣਾ ਪਰਤਾਪ ਵਰਗਿਆਂ ਨੂੰ ਕਿਸ ਤਰ੍ਹਾਂ ਸਮਝਦੇ ਹਨ? ਜਵਾਬ ਵਿਚ ਗਾਂਧੀ ਨੇ ਕਿਹਾ ਕਿ ਜੇਕਰ ਉਹ ਉਨ੍ਹਾਂ ਦੇ ਸਮਕਾਲੀ ਰਹੇ ਹੁੰਦੇ ਤਾਂ ਲਾਜ਼ਮੀ ਹੀ ਉਹਨਾਂ ਸਾਰਿਆਂ ਨੂੰ ਭਟਕੇ (Mis-guided) ਦੇਸ਼-ਭਗਤ ਕਰਾਰ ਦਿੱਤਾ ਹੁੰਦਾ। ਪਰ ਇਹ ਸਵਾਲ ਤਾਂ ਨਕਾਰਾਤਮਕ ਪੱਖ ਤੋਂ ਸੀ। ਇਹ ਹਿੰਸਾ ਜਾਂ ਅਹਿੰਸਾ ਨੂੰ ਸਿਧਾਂਤਕ ਪੱਧਰ ਤੇ ਸਪਸ਼ਟ ਨਹੀਂ ਕਰਦਾ। ਫਿਰ ਭਗਤ ਸਿੰਘ ਨੇ ਇਸ ਸਬੰਧ ਵਿਚ ਬੜੇ ਸੋਹਣੇ ਸ਼ਬਦਾਂ ਵਿਚ ਲਿਖਿਆ ਕਿ "ਹਿੰਸਾ ਉਸ ਜ਼ਬਰ ਦਾ ਨਾਮ ਹੈ ਜੋ ਅਨਿਆਂ ਲਈ ਵਰਤੋਂ ਵਿਚ ਆਉਂਦਾ ਹੈ, ਪਰ ਇਨਕਲਾਬੀਆਂ ਦਾ ਇਸ ਨਾਲ ਕੋਈ ਵਾਸਤਾ ਨਹੀਂ...ਇਨਕਲਾਬੀ ਆਪਣੇ ਕੁੱਝ ਹੱਕ ਸਮਝਦਾ ਹੈ, ਉਹ ਇਹਨਾਂ ਦੀ ਮੰਗ ਕਰਦਾ ਹੈ, ਦਲੀਲ ਦਿੰਦਾ ਹੈ, ਆਪਣੀ ਪੂਰੀ ਜ਼ਮੀਰ ਦੀ ਸ਼ਕਤੀ ਨਾਲ ਉਸਨੂੰ ਹਾਸਲ ਕਰਨ ਦਾ ਯਤਨ ਕਰਦਾ ਹੈ, ਵੱਡੇ ਤੋਂ ਵੱਡੇ ਦੁੱਖ, ਤਸੀਹੇ ਝੱਲਦਾ ਹੈ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਰਹਿੰਦਾ ਹੈ ਅਤੇ ਨਾਲ ਹੀ ਆਪਣੇ ਸਰੀਰਕ ਬਲ ਨੂੰ ਵੀ ਵਰਤਣਾ ਜੁਰਮ ਨਹੀਂ ਸਮਝਦਾ..." ਇਸ ਤਰ੍ਹਾਂ ਉਨ੍ਹਾਂ ਨੇ ਇਸ ਗੱਲ ਦੀ ਵਾਜਬੀਅਤ ਸਾਬਤ ਕੀਤੀ ਕਿ ਇਨਕਲਾਬ ਦੌਰਾਨ ਕਿਤੇ ਨਾ ਕਿਤੇ ਹਿੰਸਾ ਦੀ ਵਰਤੋਂ ਕਿਵੇਂ ਜ਼ਾਇਜ਼ ਹੁੰਦੀ ਹੈ। ਇਸ ਤਰ੍ਹਾਂ ਨਾਲ ਗਾਂਧੀ ਦੇ ਨਿਰੋਲ ਅਹਿੰਸਾ-ਵਾਦੀ ਮੰਤਰ ਰਾਹੀਂ ਲੋਕਾਂ ਨੂੰ ਮਾਨਸਿਕ ਤੌਰ 'ਤੇ ਗੁਲਾਮ ਬਣਾਉਣ ਤੇ ਨਿਪੁੰਸਕ ਕਰਨ ਦੇ ਸਾਜਿਸ਼ੀ ਵਿਚਾਰ ਦਾ ਭਾਂਡਾ ਭੰਨਿਆ।

ਅਮਨ ਦਾ ਸਵਾਲ : ਅੰਗਰੇਜ਼ੀ ਰਾਜ ਅਧੀਨ ਅਮਨ ਦਾ ਥੋਥ ਉਜਾਗਰ ਕਰਦਿਆਂ ਉਨ੍ਹਾਂ ਕਿਹਾ ਕਿ ਇਹ ਕਿਹੋ-ਜਿਹਾ ਅਮਨ ਹੈ ਜਿਹੜਾ ਸੰਗੀਨਾਂ ਦੇ ਡਰ ਨਾਲ ਕਾਇਮ ਰੱਖਿਆ ਜਾ ਰਿਹਾ ਹੈ? ਇਹ ਵੇਖਣ ਨੂੰ ਜਾਪਦਾ ਅਮਨ ਅਸਲ ਵਿਚ ਲੋਕਾਂ ਦੀ ਇੱਕ ਅਜਿਹੀ ਚੁੱਪ ਹੁੰਦੀ ਹੈ, ਜਿਸ ਹੇਠ ਹਿੰਸਾ ਦੀ ਜਵਾਲਾ ਉੱਬਲ ਰਹੀ ਹੁੰਦੀ ਹੈ। ਰੂਸੀ ਤਜਰਬੇ ਦੀ ਉਦਾਹਰਣ ਰਾਹੀਂ ਉਨ੍ਹਾਂ ਸਾਬਤ ਕੀਤਾ ਕਿ ਉਥੇ ਕਿਰਤੀ ਲੋਕ ਕਿਵੇਂ ਬਿਨਾਂ ਕਿਸੇ ਰੱਬ ਦੇ, ਮਜ਼ਹਬ ਦੇ ਜਾਂ ਸਰਕਾਰ ਦੇ ਡਰ ਤੋਂ ਅਮਨ ਵਾਲਾ ਜੀਵਨ ਬਤੀਤ ਕਰ ਰਹੇ ਹਨ। ਉੱਥੇ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਨਾ ਹੋਣ ਕਰਕੇ ਉਥੇ ਅਮਨ ਕਾਇਮ ਰਹਿ ਰਿਹਾ ਹੈ। ਅਜਿਹਾ ਅਮਨ ਨੂੰ ਹੀ ਸਹੀ ਮਾਅਨਿਆਂ 'ਚ ਅਮਨ ਕਿਹਾ ਜਾ ਸਕਦਾ ਹੈ ਜੋ ਉਹ ਸਥਾਪਤ ਕਰਨ ਵੱਲ ਵਧ ਰਹੇ ਹਨ।

ਸਮੇਟਵੇਂ ਸ਼ਬਦ : ਅੰਗਰੇਜ਼ਾਂ ਦੀ ਸੇਵਾ ਵਿਚ ਭੁਗਤ ਰਹੀ ਮੌਕਾਪ੍ਰਸਤ ਸਿਆਸਤ ਨਾਲੋਂ ਨਿਖੇੜੇ ਦੀ ਲਕੀਰ ਖਿੱਚਕੇ ਉਸਨੂੰ ਬੇਨਕਾਬ ਕਰਨ; ਅਜ਼ਾਦੀ ਬਾਰੇ ਅੰਗਰੇਜ਼ਾਂ ਨੂੰ ਕੱਢਣ ਵਾਲੇ ਸੀਮਤ ਸੰਕਲਪ ਦੀ ਥਾਂ ਦੁਨੀਆਂ ਭਰ 'ਚੋਂ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ ਕਰਨ ਨੂੰ ਮੁਕਤੀ ਵਾਲਾ ਸੰਕਲਪ ਸਥਾਪਤ ਕਰਨ; ਰੱਬ ਦੀ ਮੋੜੀ ਗੱਡਣ ਅਤੇ ਧਰਮ ਦੇ ਹੋਂਦ ਵਿਚ ਆਉਣ ਅਤੇ ਇਨ੍ਹਾਂ ਵਲੋਂ ਅਮਲੀ ਜ਼ਿੰਦਗੀ ਵਿਚ ਨਿਭਾਏ ਪਿਛਾਂਹਖਿੱਚੂ ਰੋਲ ਅਤੇ ਇਨ੍ਹਾਂ ਦੇ ਮਨੋਵਿਗਿਆਨਕ ਪੱਖ ਨੂੰ ਸਪਸ਼ਟ ਤੇ ਸਹੀ ਤਰੀਕੇ ਨਾਲ ਪੇਸ਼ ਕਰਨ; ਤਸ਼ੱਦਦ ਦੇ ਤੌਰ-ਤਰੀਕਿਆਂ ਨੂੰ ਤਿਆਗਕੇ ਜਨਤਾ ਨੂੰ ਲਾਮਬੰਦ ਕਰਨ ਅਤੇ ਉਸਤੇ ਟੇਕ ਰੱਖਣ; ਪਾਰਟੀ ਨੂੰ ਅਰਾਜਕਤਾਵਾਦ, ਰਹੱਸਵਾਦ, ਅੰਧਵਿਸ਼ਵਾਸ਼ ਵਿਚੋਂ ਕੱਢਕੇ ਯਥਾਰਥਵਾਦ ਅਤੇ ਸਮਾਜਵਾਦ ਦੇ ਰਾਹ ਤੇ ਲਿਆਉਣ; ਖਿੰਡੇ-ਪੁੰਡੇ ਇਨਕਲਾਬੀ ਗਰੁੱਪਾਂ ਨੂੰ ਇਕ ਪਾਰਟੀ ਵਿੱਚ ਪਰੋਣ; ਇਨਕਲਾਬ ਤੇ ਇਸ ਵਿਚ ਹਿੰਸਾ ਦੇ ਸਵਾਲ ਨੂੰ ਨਿਖੇਰਨ; ਅਮਨ ਦਾ ਸੰਕਲਪ ਸਪਸ਼ਟ ਕਰਨ; ਅਤੇ ਫਲਸਫੇ, ਅਲੋਚਨਾ, ਸੁਤੰਤਰ ਸੋਚਣੀ ਅਤੇ ਤਰਕਸ਼ੀਲਤਾ ਦੀ ਮਹੱਤਤਾ ਜ਼ੋਰਦਾਰ ਰੂਪ ਵਿਚ ਸਥਾਪਤ ਕਰਨ ਬਾਰੇ ਭਗਤ ਸਿੰਘ ਵੱਲੋਂ ਨਿਭਾਈ ਭੂਮਿਕਾ ਬਾਰੇ ਆਪਾਂ ਚਰਚਾ ਕਰ ਲਈ ਹੈ। ਇਸਤੋਂ ਇਲਾਵਾ ਉਸਨੇ ਮਨੁੱਖ ਦੇ ਜੀਵ-ਵਿਕਾਸ ਰਾਹੀਂ ਹੋਂਦ 'ਚ ਆਉਣ ਦੇ ਸਿਧਾਂਤ; ਕੁਦਰਤ ਤੇ ਮਨੁੱਖ ਦੇ ਦਵੰਦੀ ਰਿਸ਼ਤੇ; ਜ਼ਿੰਦਗੀ ਨੂੰ ਅਸੂਲਾਂ ਤੋਂ ਪਿਆਰੀ ਨਾ ਸਮਝਣ ਬਾਰੇ ਵੀ ਪਾਰਟੀ ਅਤੇ ਲੋਕਾਂ ਨੂੰ ਚੇਤੰਨ ਕਰਨ ਵਿੱਚ ਮੁੱਖ ਨਿਭਾਈ। ਬੱਸ, ਇਨ੍ਹਾਂ ਗੁਣਾਂ ਸਦਕਾ ਹੀ ਉਹ ਬੌਧਿਕ ਪੱਖੋਂ ਇੱਕ ਪ੍ਰਤਿਭਾਸ਼ੀਲ ਸਖਸ਼ੀਅਤ ਦਾ ਮਾਲਕ ਅਤੇ ਦੂਸਰੇ ਸ਼ਹੀਦਾਂ ਨਾਲੋਂ ਸਿਰਕੱਢ ਸੀ। ਇਸ ਲਈ ਉਸਦੇ ਵਿਚਾਰਧਾਰਕ ਪੱਖ ਨੂੰ ਲੈ ਕੇ ਹੀ ਉਸਨੂੰ ਸ਼ਹੀਦ-ਏ-ਆਜ਼ਮ (ਸ਼ਹੀਦਾਂ ਦਾ ਸਿਰਤਾਜ) ਕਿਹਾ ਜਾਂਦਾ ਹੈ।

* * *



# ਮਿਰਗੀ ਰੋਗ

*ਡਾ. ਬਲਬੀਰ ਚੌਹਾਨ*
*M.D. (Psychiatry)*

ਮਿਰਗੀ ਦਾ ਰੋਗ ਇਕ ਅਜਿਹਾ ਦਿਮਾਗੀ ਰੋਗ ਹੈ ਜੋ ਕਿਸੇ ਵੀ ਉਮਰ ਵਿਚ ਹੋ ਸਕਦਾ ਹੈ। ਪੁਰਾਤਨ ਸਮੇਂ ਦੇ ਅੰਧ-ਵਿਸ਼ਵਾਸ਼ ਕਿ ਮਿਰਗੀ ਕਿਸੇ ਦੈਵੀ ਸ਼ਕਤੀ ਦੇ ਕੰਟਰੋਲ ਕਾਰਨ ਹੁੰਦੀ ਹੈ ਜਾਂ ਇਹ ਛੂਤ ਦੀ ਬੀਮਾਰੀ ਹੈ, ਅੱਜ ਵੀ ਪ੍ਰਚੱਲਿਤ ਹੈ। ਇਸੇ ਕਾਰਨ ਬਹੁਤੇ ਅੰਧ-ਵਿਸ਼ਵਾਸ਼ੀ ਲੋਕ ਮਿਰਗੀ ਦਾ ਇਲਾਜ ਨਹੀਂ ਕਰਵਾਉਂਦੇ ਅਤੇ ਸਿਆਣਿਆਂ ਦੇ ਚੱਕਰ ਕੱਟਦੇ ਰਹਿੰਦੇ ਹਨ। ਉਹ ਸੋਚਦੇ ਹਨ ਕਿ ਇਹ 'ਉਪਰੀ ਨਜ਼ਰ' ਕਢਾਈ ਜਾਵੇ, ਕਿਤੇ ਮੱਥਾ ਟੇਕਿਆ ਜਾਵੇ, ਕਿਤੇ ਚੌਂਕੀਆਂ ਭਰੀਆਂ ਜਾਣ, ਕਿਤੇ ਭੁੱਲੀ ਹੋਈ ਸੁੱਖ ਉਤਾਰੀ ਜਾਵੇ। ਇਹ ਸਿਆਣੇ/ਚੇਲੇ ਵੀ ਇਨ੍ਹਾਂ ਬੇਚਾਰੇ ਅਨਭੋਲ ਲੋਕਾਂ ਦਾ ਪੂਰਾ ਨਜਾਇਜ਼ ਫਾਇਦਾ ਲੈਂਦੇ ਹਨ। ਉਹ ਕਹਿਣਗੇ, "ਮੈਂ ਹੱਥ ਹੌਲਾ ਕਰ ਦਿੱਤਾ ਹੈ ਅਤੇ ਤੁਸੀਂ ਹੁਣ ਦਵਾਈ ਜ਼ਰੂਰ ਲੈ ਲਓ। ਜੇਕਰ ਮੈਂ ਹੱਥ ਹੌਲਾ ਨਾ ਕਰਦਾ ਤਾਂ ਦਵਾਈ ਨੇ ਵੀ ਕੰਮ ਨਹੀਂ ਕਰਨਾ ਸੀ।"

ਮਿਰਗੀ ਦਾ ਰੋਗ ਕਈ ਕਿਸਮਾਂ ਦਾ ਹੁੰਦਾ ਹੈ ਅਤੇ ਹਰ ਕਿਸਮ ਦੇ ਆਪਣੇ ਆਪਣੇ ਲੱਛਣ ਹੁੰਦੇ ਹਨ, ਜਿਸ ਕਾਰਨ ਸਪੈਸ਼ਲਿਸਟ ਡਾਕਟਰ ਦੀ ਸਲਾਹ ਜ਼ਰੂਰੀ ਹੁੰਦੀ ਹੈ। ਆਮ ਤੌਰ 'ਤੇ ਮਿਰਗੀ ਦੇ ਰੋਗ ਵਿਚ ਮਰੀਜ਼ ਬੇਹੋਸ਼ ਹੋਕੇ ਡਿਗ ਪੈਂਦਾ ਹੈ, ਦੰਦਲ ਪੈ ਜਾਂਦੀ ਹੈ, ਮਰੀਜ਼ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੰਦਾ ਹੈ, ਮੂੰਹ ਵਿਚੋਂ ਝੱਗ ਜਾਣ ਲੱਗ ਜਾਂਦੀ ਹੈ, ਜੀਭ ਟੁੱਕ ਹੋ ਸਕਦੀ ਹੈ, ਕੱਪੜਿਆਂ ਵਿਚ ਟੱਟੀ-ਪਿਸ਼ਾਬ ਨਿਕਲ ਸਕਦਾ ਹੈ, ਸਰੀਰ ਦੇ ਕਿਸੇ ਹਿੱਸੇ ਵਿਚ ਸੱਟ ਵੀ ਲੱਗ ਸਕਦੀ ਹੈ।

ਇਹ ਦੌਰਾ ਆਮ ਕਰਕੇ ਇਕ ਜਾਂ ਦੋ ਮਿੰਟ ਤੱਕ ਰਹਿੰਦਾ ਹੈ ਪਰ ਕਦੀ ਕਦੀ ਇਹ ਦੌਰਾ ਲੰਬਾ ਵੀ ਹੋ ਸਕਦਾ ਹੈ। ਹੋਸ਼ ਆਉਣ ਉਪਰ ਮਰੀਜ਼ ਸਿਰਦਰਦ ਜਾਂ ਥਕਾਵਟ ਦੀ ਸ਼ਿਕਾਇਤ ਕਰਦਾ ਹੈ ਅਤੇ ਮਰੀਜ਼ ਸੌਣਾ ਪਸੰਦ ਕਰਦਾ ਹੈ। ਦੌਰਾ ਪੈਣ ਤੋਂ ਪਹਿਲਾਂ ਕਈ ਮਰੀਜ਼ਾਂ ਨੂੰ ਚੱਕਰ ਆ ਸਕਦੇ ਹਨ, ਅੱਖਾਂ ਅੱਗੇ ਹਨ੍ਹੇਰਾ ਛਾ ਸਕਦਾ ਹੈ, ਮੂੰਹ ਦਾ ਸੁਆਦ ਬਦਲ ਸਕਦਾ ਹੈ ਜਾਂ ਸਰੀਰ ਵਿਚ ਝਰਨਾਹਟ ਹੋ ਸਕਦੀ ਹੈ। ਮਿਰਗੀ ਦੀ ਦੂਸਰੀ ਕਿਸਮ ਵਿਚ ਮਰੀਜ਼ ਦਾ ਸਰੀਰ ਅਕੜਣਾ ਸ਼ੁਰੂ ਕਰ ਦਿੰਦਾ ਹੈ, ਹੱਥ ਪੈਰ ਜਾਂ ਗਰਦਨ ਮੁੜ ਜਾਂਦੀ ਹੈ ਅਤੇ ਮਰੀਜ਼ ਬੇਹੋਸ਼ ਹੋ ਜਾਂਦਾ ਹੈ। ਇਹ ਦੌਰਾ ਵੀ ਇਕ ਜਾਂ ਦੋ ਮਿੰਟ ਦਾ ਹੋ ਸਕਦਾ ਹੈ। ਤੀਸਰੀ ਕਿਸਮ ਵਿਚ ਮਰੀਜ਼ ਦਾ ਸਰੀਰ ਬਿਲਕੁਲ ਢਿੱਲਾ ਹੋ ਜਾਂਦਾ ਹੈ ਅਤੇ ਉਹ ਬੇਹੋਸ਼ੀ ਦੀ ਹਾਲਤ ਵਿਚ ਗਿਰ ਜਾਂਦਾ ਹੈ। ਚੌਥੀ ਕਿਸਮ ਜੋ ਕਿ ਬੱਚਿਆਂ ਵਿਚ ਆਮ ਪਾਈ ਜਾਂਦੀ ਹੈ, ਵਿਚ ਮਰੀਜ਼ ਕੰਮ ਕਰਦਾ ਕਰਦਾ ਇਕਦਮ ਥੋੜੀ ਦੇਰ ਲਈ ਰੁਕ ਜਾਂਦਾ ਹੈ। ਇਕ ਪਾਸੇ ਨਿਗ੍ਹਾ ਟਿਕਾ ਕੇ ਦੇਖਣ ਲੱਗ ਜਾਂਦਾ ਹੈ ਅਤੇ ਕਈ ਵਾਰ ਅੱਖਾਂ ਝਪਕਣ ਦੀ ਰਫਤਾਰ ਵਧ ਜਾਂਦੀ ਹੈ। ਮਰੀਜ਼ ਨੂੰ ਲਗਦਾ ਹੈ ਕਿ ਕੁਝ ਦੇਰ ਲਈ ਕੁਝ ਹੋਇਆ ਸੀ, ਪਰ ਕੀ ਹੋਇਆ ਸੀ, ਉਸ ਨੂੰ ਯਾਦ ਨਹੀਂ ਆਉਂਦਾ। ਬਾਅਦ ਵਿਚ ਮਰੀਜ਼ ਇਕਦਮ ਠੀਕ ਠਾਕ ਹੁੰਦਾ ਹੈ। ਇਕ ਹੋਰ ਕਿਸਮ ਵਿਚ ਮਰੀਜ਼ ਨੂੰ ਝਟਕੇ ਲਗਦੇ ਹਨ ਜਿਸ ਕਾਰਨ ਹੱਥ ਵਿਚ ਫੜੀ ਹੋਈ ਚੀਜ਼ ਗਿਰ ਜਾਂਦੀ ਹੈ। ਕਈ ਵਾਰ ਮਰੀਜ਼ ਦੀ ਸਿਰਫ ਇਕ ਬਾਂਹ ਜਾਂ ਇਕ ਲੱਤ ਜਾਂ ਸਰੀਰ ਦਾ ਇਕ ਪਾਸਾ ਹੀ ਕੰਬਦਾ ਹੈ। ਇਸ ਵਿਚ ਮਰੀਜ਼ ਬੇਹੋਸ਼ ਹੋ ਸਕਦਾ ਹੈ ਜਾਂ ਅਰਧ-ਬੇਹੋਸ਼ੀ ਦੀ ਹਾਲਤ ਵਿਚ ਹੋਣ ਕਰਕੇ ਆਪਣੀ ਹੀ ਉਲਟ-ਪੁਲਟ ਗੱਲ ਕਰਦਾ ਰਹਿੰਦਾ ਹੈ। ਇਸ ਹਾਲਤ ਵਿਚ ਮਰੀਜ਼ ਘਰੋਂ ਬਾਹਰ ਵੀ ਜਾ ਸਕਦਾ ਹੈ, ਲੜਾਈ ਝਗੜਾ ਕਰ ਸਕਦਾ ਹੈ। ਹੋਸ਼ ਆਉਣ ਉਪਰੰਤ ਮਰੀਜ਼ ਨੂੰ ਕੁਝ ਵੀ ਯਾਦ ਨਹੀਂ ਹੁੰਦਾ। ਉਹ ਇਹੀ ਕਹੇਗਾ ਕਿ ਉਸਨੇ ਕੁਝ ਨਹੀਂ ਕੀਤਾ। ਇਸ ਕਿਸਮ ਦੀ ਮਿਰਗੀ ਨੂੰ ਕਈ ਵਾਰ ਪਾਗਲਪਨ ਦਾ ਦੌਰਾ ਵੀ ਸਮਝਿਆ ਜਾਂਦਾ ਹੈ। ਇਸ ਤਰ੍ਹਾਂ ਦੇ ਦੌਰਿਆਂ ਵਿਚ ਰੋਗਾਂ ਦੇ ਮਾਹਿਰ ਡਾਕਟਰ ਨਾਲ ਹੀ ਸਲਾਹ ਕਰਨੀ ਚਾਹੀਦੀ ਹੈ।

**ਮਿਰਗੀ ਦੇ ਕਾਰਨ** :- ਮਿਰਗੀ ਦੇ ਦੌਰੇ ਪੈਣ ਦੇ ਮੋਟੇ-ਮੋਟੇ ਕਾਰਨ ਇਸ ਪ੍ਰਕਾਰ ਹਨ-

1. ਬੱਚਿਆਂ ਵਿਚ ਬੁਖਾਰ ਦਾ ਹੋਣਾ।
2. ਦਿਮਾਗ ਵਿਚ ਕੀੜੇ ਦਾ ਹੋਣਾ (ਨਿਊਰੋਸਿਸਟੀਸਰਕੋਸਿਸ)
3. ਦਿਮਾਗ ਵਿਚ ਸੋਜ ਦਾ ਆ ਜਾਣਾ।
4. ਦਿਮਾਗ ਦੀ ਰਸੌਲੀ।
5. ਦਿਮਾਗੀ ਸੱਟ।
6. ਦਿਮਾਗ ਵਿਚ ਖੂਨ ਦਾ ਵਹਾਅ/ਜਮਾਂ ਹੋ ਜਾਣਾ।
7. ਮੰਦ-ਬੁੱਧੀ ਦਾ ਹੋਣਾ।
8. ਕਈ ਵਾਰ ਮਿਰਗੀ ਦਾ ਕਾਰਨ ਪਤਾ ਵੀ ਨਹੀਂ ਲਗਦਾ।

**ਇਲਾਜ** : ਇਲਾਜ ਤੋਂ ਪਹਿਲਾਂ ਮਿਰਗੀ ਦਾ ਕਾਰਨ ਲੱਭਣਾ ਬੇਹੱਦ ਜ਼ਰੂਰੀ ਹੈ, ਜਿਸ ਲਈ ਕੁਝ ਖੂਨ ਦੇ ਅਤੇ ਦਿਮਾਗ ਦੇ ਟੈਸਟ ਕੀਤੇ ਜਾਂਦੇ ਹਨ ਜਿਵੇਂ ਕਿ ਈ. ਈ. ਜੀ., ਸੀ. ਟੀ. ਸਕੈਨ, ਐਮ. ਆਰ. ਆਈ। ਮਾਹਿਰ ਡਾਕਟਰ ਦੀ ਸਲਾਹ ਮੁਤਾਬਿਕ ਦਵਾਈ ਪੂਰੇ ਸਮੇਂ (3 ਤੋਂ 5 ਸਾਲ ਤੱਕ) ਵਾਸਤੇ ਖਾਣੀ ਚਾਹੀਦੀ ਹੈ। ਅਖੀਰ ਵਿਚ ਦਵਾਈ ਇਕ ਦਮ ਨਹੀਂ ਛੱਡ ਦੇਣੀ ਚਾਹੀਦੀ ਸਗੋਂ ਡਾਕਟਰ ਦੀ ਸਲਾਹ ਅਨੁਸਾਰ ਹੌਲੀ ਹੌਲੀ ਘੱਟ ਕਰਨੀ ਚਾਹੀਦੀ ਹੈ। ਰਾਤ ਨੂੰ ਦੇਰ ਤੱਕ ਨਹੀਂ ਜਾਗਣਾ ਚਾਹੀਦਾ। ਜ਼ਿਆਦਾ ਦੇਰ ਭੁੱਖੇ ਪੇਟ ਵੀ ਨਹੀਂ ਰਹਿਣਾ ਚਾਹੀਦਾ। ਟੈਲੀਵਿਜ਼ਨ ਘੱਟ ਤੋਂ ਘੱਟ ਦੇਖਣਾ ਚਾਹੀਦਾ ਹੈ।

**ਮਿਰਗੀ ਰੋਗ ਨਾਲ ਸਬੰਧਤ ਅੰਧ-ਵਿਸ਼ਵਾਸ਼** :

1. ਜੁੱਤੀ ਸੁੰਘਾਉਣ ਨਾਲ ਦੌਰਾ ਹਟ ਜਾਂਦਾ ਹੈ। ਦੌਰੇ ਦਾ ਸਮਾਂ ਇਕ ਤੋਂ ਡੇਢ ਮਿੰਟ ਤੱਕ ਹੁੰਦਾ ਹੈ, ਜਿੰਨੀ ਦੇਰ ਵਿਚ ਚਮੜੇ ਦੀ ਜੁੱਤੀ ਲੱਭਣੀ, ਲੱਭ ਕੇ ਸੁੰਘਾਉਣੀ, ਉਨੀ ਦੇਰ ਵਿਚ ਤਾਂ ਦੌਰਾ ਆਪਣੇ ਆਪ ਹੀ ਹਟ ਜਾਂਦਾ ਹੈ।

2. ਅੱਗ ਤੋਂ ਦੌਰਾ ਪੈਂਦਾ ਹੈ। ਇਹ ਬਿਲਕੁਲ ਗਲਤ ਹੈ। ਉਂਜ ਅੱਗ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਜੇਕਰ ਮਰੀਜ਼ ਨੂੰ ਦੌਰਾ ਅੱਗ ਦੇ ਨੇੜੇ ਪੈ ਜਾਵੇ ਤਾਂ ਇਹ ਖਤਰਨਾਕ ਸਾਬਤ ਹੋ ਸ਼ਕਦਾ ਹੈ।

3. ਪਾਣੀ ਤੋਂ ਦੌਰਾ ਪੈਣਾ ਵੀ ਇਕ ਅੰਧ-ਵਿਸ਼ਵਾਸ਼ ਹੀ ਹੈ। ਅਸਲ ਵਿੱਚ ਜੇਕਰ ਮਰੀਜ਼ ਬੇਹੋਸ਼ ਹੋ ਕੇ ਪਾਣੀ ਵਿਚ ਡਿੱਗ ਜਾਵੇ ਤਾਂ ਉਸਦੀ ਮੌਤ ਹੋ ਸਕਦੀ ਹੈ।

4. ਇਸੇ ਤਰ੍ਹਾਂ ਸ਼ੀਸ਼ੇ ਤੋਂ ਵੀ ਦੌਰਾ ਨਹੀਂ ਪੈਂਦਾ।

**ਰਿਸ਼ਤੇਦਾਰਾਂ ਲਈ ਕੁੱਝ ਜ਼ਰੂਰੀ ਹਦਾਇਤਾਂ :-**

ਦੌਰੇ ਦੌਰਾਨ ਮਰੀਜ਼ ਨੂੰ ਆਰਾਮ ਨਾਲ ਪਕੜ ਲਿਆ ਜਾਵੇ, ਉਸਦੇ ਕੱਪੜੇ ਢਿੱਲੇ ਕਰ ਦਿੱਤੇ ਜਾਣ। ਜੇਕਰ ਕੋਈ ਤਿੱਖੀ ਚੀਜ਼ ਕੋਲ ਪਈ ਹੋਵੇ ਤਾਂ ਉਸਨੂੰ ਪਰੇ ਹਟਾਇਆ ਜਾਵੇ। ਦੰਦਲ ਖੋਲ੍ਹਣ ਲਈ ਚਮਚੇ ਜਾਂ ਉਂਗਲਾਂ ਇਸਤੇਮਾਲ ਨਾ ਕੀਤੀਆਂ ਜਾਣ ਕਿਉਂਕਿ ਇਸ ਤਰ੍ਹਾਂ ਦੰਦ ਟੁੱਟ ਸਕਦੇ ਹਨ। ਮੂੰਹ ਵਿਚ ਪਾਣੀ ਨਹੀਂ ਪਾਉਣਾ ਚਾਹੀਦਾ ਕਿਉਂਕਿ ਮਰੀਜ਼ ਬੇਹੋਸ਼ ਹੁੰਦਾ ਹੈ ਅਤੇ ਇਹੀ ਪਾਣੀ ਸਾਹ ਨਾਲੀ ਵਿਚ ਜਾ ਸਕਦਾ ਹੈ ਅਤੇ ਮੌਤ ਵੀ ਹੋ ਸਕਦੀ ਹੈ। ਸੋ ਇਸ ਰੋਗ ਦੀ ਹਾਲਤ ਵਿੱਚ ਅੰਧ-ਵਿਸ਼ਵਾਸ਼ਾਂ ਨੂੰ ਛੱਡਦੇ ਹੋਏ ਮਾਹਿਰ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

*ਮਨੋਰੋਗ ਮਾਹਿਰ,*
*ਸਾਹਮਣੇ ਈਲਾਈਟ ਸਿਨੇਮਾ,*
*ਮਾਡਲ ਟਾਊਨ, ਫਗਵਾੜਾ।*

## ਫਰਾਂਸ ਵਿੱਚ ਉਠੇ ਪੱਗ ਦੇ ਮਸਲੇ ਬਾਰੇ ਉਨ੍ਹਾਂ ਦਾ ਪੱਖ

ਅੱਜ ਕੱਲ ਫਰਾਂਸ ਸਰਕਾਰ ਵੱਲੋਂ ਦੇਸ਼ ਦੇ ਸਕੂਲਾਂ ਵਿੱਚ ਵਿਦਿਆਰਥੀਆਂ ਵੱਲੋਂ ਬਾਹਰੀ ਧਾਰਮਿਕ ਚਿੰਨ੍ਹ ਪਹਿਨਣ ਉਤੇ ਰੋਕ ਲਾਉਣ ਸਬੰਧੀ ਬਿੱਲ ਪਾਸ ਕੀਤਾ ਜਾ ਰਿਹਾ ਹੈ। ਇਸ ਬਾਰੇ ਉਠੇ ਵਿਵਾਦ ਦੇ ਜਵਾਬ ਵਿੱਚ ਫਰਾਂਸੀਸੀ ਰਾਜਦੂਤ ਡੋਮਨੀਕ ਗਿਰਾਰਡ ਵੱਲੋਂ ਇੱਕ ਇੰਟਰਵਿਊ ਵਿੱਚ ਕੀਤੀਆਂ ਕੁਝ ਟਿੱਪਣੀਆਂ ਤਰਕਸ਼ੀਲ ਦੇ ਪਾਠਕਾਂ ਨਾਲ ਸਾਂਝੀਆਂ ਕਰ ਰਹੇ ਹਾਂ :

? *ਇਸ ਪਾਬੰਧੀ ਦਾ ਪਿਛੋਕੜ ਕੀ ਹੈ ?*

'........ ਅਜਾਦੀ, ਬਰਾਬਰੀ ਅਤੇ ਭਾਈਚਾਰਾ ਸਾਡੇ ਮਾਟੋ ਹਨ। ਸਾਡੇ ਲਈ ਇਹ ਬਹੁਤ ਮਹੱਤਵਪੂਰਨ ਹਨ। ਅਜਾਦੀ ਦਾ ਮਤਲਬ ਹੈ ਕਿ ਸਕੂਲ ਵਿੱਚ ਬੱਚੇ ਕਿਸੇ ਵੀ ਧਾਰਮਿਕ ਮੁਕਾਬਲੇਬਾਜੀ ਤੋਂ ਸੁਰਖਰੂ ਹੋਣ, ਬਰਾਬਰੀ ਵਿੱਚ ਮਹੱਤਵਪੂਰਨ ਹੈ ਕਿ ਸਾਰੇ ਮੁੰਡੇ ਅਤੇ ਕੁੜੀਆਂ ਨੂੰ ਵਿਦਿਆ ਲਈ ਬਰਾਬਰ ਪਹੁੰਚ ਨੂੰ ਯਕੀਨੀ ਬਣਾਇਆ ਜਾਵੇ। ਅਸੀਂ ਦੇਖਿਆ ਹੈ ਕਿ ਸਕਾਰਫ ਪਹਿਣਨ ਵਾਲੀਆਂ (ਮੁਸਲਮਾਨ) ਲੜਕੀਆਂ ਨੇ ਜੀਵ ਵਿਗਿਆਨ ਦੀਆਂ ਕਲਾਸਾਂ ਵਿੱਚ ਜਾਣੋ ਇਨਕਾਰ ਕੀਤਾ ਕਿਉਂਕਿ ਇਸ ਵਿੱਚ ਸੈਕਸ, ਕੁਦਰਤੀ ਵਿਗਿਆਨ ਜਾਂ ਸਰੀਰ ਦੀ ਅੰਦਰੂਨੀ ਬਣਤਰ ਦੇ ਵਿਗਿਆਨ ਬਾਰੇ ਗੱਲ ਕੀਤੀ ਜਾਂਦੀ ਹੈ ਉਹ ਕਈ ਵਾਰ ਮੁੰਡਿਆਂ ਨਾਲ ਵੀ ਕਲਾਸਾਂ ਵੀ ਲਗਾਉਣ ਤੋਂ ਜਵਾਬ ਦਿੰਦੀਆਂ ਹਨ। ਇਸਦਾ ਮਤਲਬ ਹੈ ਕਿ ਤੁਹਾਡੇ ਕੋਲ ਦੂਜੇ ਦਰਜੇ ਦੇ ਵਿਦਿਆਰਥੀ ਹੋਣਗੇ ਅਸੀਂ ਇਹ ਪ੍ਰਵਾਨ ਨਹੀਂ ਕਰ ਸਕਦੇ। ਸਮੱਸਿਆ ਇਹ ਹੈ ਕਿ ਮੁੱਖ ਅਧਿਆਪਕ ਜਾਂ ਰਿਆਇਤ ਦੇਵੇਗਾ ਜਾਂ ਕੁੜੀ ਨੂੰ ਸਕੂਲੋਂ ਕੱਢੇਗਾ। ਇਸ ਤਰ੍ਹਾਂ ਮਾਪੇ ਬੱਚਿਆਂ ਨੂੰ ਇਸ ਤਰ੍ਹਾਂ ਦੀ ਸਥਿਤੀ ਵਿੱਚ ਸੁੱਟ ਦਿੰਦੇ ਹਨ ਕਿ ਉਹ ਵਿਦਿਆ ਤੋਂ ਵਾਂਝੇ ਰਹਿ ਜਾਂਦੇ ਹਨ।'

? *ਕੀ ਸਿੱਖਾਂ ਦੇ ਮਾਮਲੇ ਵਿੱਚ ਇਸ ਪਾਬੰਧੀ ਬਾਰੇ ਪੁਨਰ ਵਿਚਾਰ ਹੋਵੇਗੀ?*

'ਕਿਸੇ ਵਿਸ਼ੇਸ ਧਰਮ ਜਾਂ ਵਰਗ ਕਰਕੇ ਇਸ ਕਾਨੂੰਨ 'ਤੇ ਕੋਈ ਪੁਨਰ ਵਿਚਾਰ ਨਹੀਂ ਹੋਵੇਗੀ। ਸਾਡੇ ਸਾਰੇ ਕਾਨੂੰਨ ਸਰਵ ਵਿਆਪੀ ਹਨ, ਸੋ ਅਸੀਂ ਇਸਨੂੰ ਲਾਗੂ ਕਰਨ ਦੇ ਘੇਰੇ ਵਿਚੋਂ ਸਿੱਖਾਂ ਜਾਂ ਹੋਰ ਕਿਸੇ ਨੂੰ ਵੀ ਬਾਹਰ ਨਹੀਂ ਰੱਖ ਸਕਦੇ। ਅਸੀਂ ਕੋਸ਼ਿਸ ਕਰਾਂਗੇ ਕਿ ਕਾਨੂੰਨ ਨੂੰ ਬਹੁਤ ਹੀ ਵਿਵੇਕਸ਼ੀਲ ਅਤੇ ਠੀਕ ਤਰ੍ਹਾਂ ਨਾਲ ਲਾਗੂ ਕਰੀਏ। ਇਹ ਗੱਲ ਸਾਰੇ ਵਰਗਾਂ ਉਤੇ ਲਾਗੂ ਹੋਵੇਗੀ ਇਕੱਲੇ ਸਿੱਖਾਂ ਉਤੇ ਨਹੀਂ।'

? *ਫਰਾਂਸ ਵਿਚਲੇ ਸਿੱਖ ਭਾਈਚਾਰੇ ਵੱਲੋਂ ਇਸਦੇ ਖਿਲਾਫ ਕਾਫੀ ਰੌਲਾ ਪਾਇਆ ਜਾ ਰਿਹਾ ਹੈ । ਕੀ ਇਸ ਫੈਸਲੇ ਨਾਲ ਫਰਾਂਸ ਦੀ ਧਰਮ ਨਿਰਪੱਖ ਛਵੀ ਖਰਾਬ ਨਹੀਂ ਹੋਵੇਗੀ।*

'ਬਹੁ-ਸਭਿਆਚਾਰਵਾਦ ਅਤੇ ਸਰਬਵਿਆਪਕਤਾ ਹਮੇਸ਼ਾਂ ਸਾਡੇ ਅੰਗ ਸੰਗ ਰਹੇ ਹਨ। ਅਸੀਂ ਧਰਮ ਨਿਰਪੱਖਤਾ ਨੂੰ ਬਹੁਤ ਮਹੱਤਤਾ ਦਿੰਦੇ ਹਾਂ। **ਅਸੀਂ ਇਤਿਹਾਸ ਵਿੱਚ ਭਿਆਨਕ ਧਾਰਮਿਕ ਜੰਗਾਂ ਦੇਖੀਆਂ ਹਨ। ਅਸੀਂ ਬਹਿਸ ਮੁਹਾਬਸੇ, ਸੰਵਾਦ ਅਤੇ ਸਿਆਸੀ ਵਿਰੋਧਾਂ ਨੂੰ ਤਾਂ ਮਾਨਤਾ ਦਿੰਦੇ ਹਾਂ ਪ੍ਰੰਤੂ ਇਹ ਯਕੀਨੀ ਬਣਾਉਂਦੇ ਹਾਂ ਕਿ ਧਰਮ ਵਰਗੀਆਂ ਚੀਜਾਂ ਦੇ ਨਾਂ ਉਤੇ ਲੋਕ ਇੱਕ ਦੂਜੇ ਨੂੰ ਨਾ ਮਾਰਨ। ਸਾਡਾ ਇਹ ਫੈਸਲਾ ਸਾਡੀ ਧਰਮ ਨਿਰਪੱਖਤਾ ਦੀ ਨੀਤੀ ਦੀ ਰੱਖਿਆ ਲਈ ਜਰੂਰੀ ਹੈ।**

? *ਪੋਪ ਨੇ ਸਿੱਖਾਂ ਦੇ ਹੱਕ ਵਿੱਚ ਬਿਆਨ ਦਿੱਤਾ ਹੈ। ਤੁਹਾਡੀ ਇਸ ਬਾਰੇ ਕੀ ਟਿੱਪਣੀ ਹੈ।*

'ਇਹ ਗੱਲ ਸਪਸ਼ਟ ਹੈ ਕਿ ਅਸੀਂ ਆਵਦੇ ਫੈਸਲੇ ਖੁਦ ਕਰਦੇ ਹਾਂ ਸਾਨੂੰ ਕਿਸੇ ਦੀ ਸਲਾਹ ਦੀ ਲੋੜ ਨਹੀਂ। ਅਸੀਂ ਪ੍ਰਭਾਵਿਤ ਲੋਕਾਂ ਨਾਲ ਸੰਵਾਦ ਚਾਹੁੰਦੇ ਹਾਂ। ਇਸੇ ਲਈ ਅਸੀਂ ਸਿੱਖ ਦੋਸਤਾਂ ਨੂੰ ਗੱਲਬਾਤ ਲਈ ਜੀ ਆਇਆਂ ਆਖਦੇ ਹਾਂ। ਅਸੀਂ ਕਿਸੇ ਐਰੇ ਗੈਰੇ ਦੀ ਨਹੀਂ ਬਲਕਿ ਆਪਣੇ ਨਾਗਰਿਕਾਂ ਦੀ ਰਾਏ ਹੀ ਮੰਨਦੇ ਹਾਂ।'

### ਕ੍ਰਿਸ਼ਨ ਬਰਗਾੜੀ ਯਾਦਗਾਰ ਸਬੰਧੀ ਸਹਾਇਤਾ

1. ਸੁਖਦੇਵ ਸਿੰਘ S/O ਅਵਤਾਰ ਸਿੰਘ V.P.O. ਠੱਠੀ ਭਾਈ ਰਿਹਾਇਸ਼ ਲੁਧਿਆਣਾ 1,000
2. S.L. ਸ਼ੁਕਲਾ, ਰਾਜਪੁਰਾ 2,000
3. ਮਾ. ਅਜੈਬ ਸਿੰਘ ਅਤੇ ਗੁਰਨਾਮ ਸਿੰਘ ਜਲਾਲੇਆਣਾ ਵੱਲੋਂ ਪਿਤਾ ਦੇ ਸ਼ਰਧਾਂਜਲੀ ਸਮਾਗਮ ਸਮੇਂ 1,000



## ਜਦੋਂ ਵਰਤ ਘਾਤਕ ਹੋ ਨਿੱਬੜਦਾ ਹੈ

*ਸੁਖਮੰਦਰ ਸਿੰਘ ਤੂਰ*

ਵੱਖ ਵੱਖ ਸਮਾਜਾਂ ਵਿਚ ਧਾਰਮਿਕ ਜਾਂ ਹੋਰ ਅੰਧਵਿਸ਼ਵਾਸ਼ੀ ਕਾਰਨਾਂ ਕਰਕੇ ਵਰਤ ਰੱਖਣ ਦਾ ਰਿਵਾਜ ਆਮ ਹੈ। ਮਨੁੱਖ ਜਾਣਦਾ ਹੀ ਨਹੀਂ ਕਿ ਭੋਜਨ ਨੂੰ ਤਿਆਗਣਾ ਕਿੰਨਾ ਨੁਕਸਾਨਦੇਹ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਿਹਦਾ ਖਰਾਬ ਹੋਣ ਕਾਰਨ ਜੇ ਕੋਈ ਮਨੁੱਖ ਕੁਝ ਨਾ ਖਾਏ ਤਾਂ ਪਚਾਊ-ਪ੍ਰਣਾਲੀ ਨੂੰ ਆਰਾਮ ਮਿਲਦਾ ਹੈ। ਬਹੁਤ ਸਾਰੇ ਚਿਕਿਤਸਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਸਰੀਰ ਦੇ ਸਾਰੇ ਅੰਗ 24 ਘੰਟੇ ਕੰਮ ਕਰਦੇ ਰਹਿੰਦੇ ਹਨ। ਖੁਰਾਕ ਅੰਤੜੀਆਂ ਦਾ ਸਿਲਸਿਲਾ ਹਾਈਡ੍ਰੋਕਲੋਰਿਕ ਐਸਿਡ ਤੇ ਹੋਰ ਬਚਾਊ ਰਸਾਂ ਨੂੰ ਲਗਾਤਾਰ ਉਤਪੰਨ ਕਰਦਾ ਰਹਿੰਦਾ ਹੈ ਭਾਵੇਂ ਅਸੀਂ ਵਰਤ ਰੱਖੀਏ ਜਾਂ ਨਾ।

ਚਰਬੀ, ਸਰੀਰ ਵਿਚ ਊਰਜਾ ਦਾ ਮਹੱਤਵਪੂਰਨ ਸਰੋਤ ਹੈ ਤੇ ਜੀਵ ਨੂੰ ਭੁੱਖਮਰੀ ਤੋਂ ਬਚਾਉਣ ਦਾ ਉਪਾਅ। ਚਰਬੀ ਦੇ ਇੱਕ ਗ੍ਰਾਮ ਵਿਚ 9 ਕੈਲਰੀਜ਼ ਹੁੰਦੀਆਂ ਹਨ। ਪ੍ਰੋਟੀਨ ਤੇ ਕਾਰਬੋਹਾਈਡਰੇਟ ਦੇ ਇਕ ਗ੍ਰਾਮ ਵਿਚ 4-4 ਕੈਲਰੀਜ਼ ਹੁੰਦੀਆਂ ਹਨ। ਪ੍ਰੋਟੀਨ ਤੇ ਕਾਰਬੋਹਾਈਡਰੇਟ ਨਾਲੋਂ ਸਰੀਰ ਵਿਚ ਜ਼ਿਆਦਾ ਚਰਬੀ ਹੁੰਦੀ ਹੈ। ਸਾਰੇ ਸਰੀਰ ਵਿਚ ਮੌਜੂਦ ਚਰਬੀ ਵਿਚ ਲਗਭੱਗ 1,40,000 ਕੈਲਰੀਜ਼ ਹੁੰਦੀਆਂ ਹਨ ਜਦ ਕਿ ਪ੍ਰੋਟੀਨ ਤੇ ਕਾਰਬੋਹਾਈਡਰੇਟ ਵਿਚ 24,000 ਤੇ 300 ਦੀ ਮਾਤਰਾ ਵਿਚ ਕੈਲਰੀਜ਼ ਹੁੰਦੀਆਂ ਹਨ। ਇਹ ਸਾਰੇ ਊਰਜਾ ਦੇ ਸਰੋਤ ਗਲਾਈਕੋਜ਼ਿਨ ਦੇ ਰੂਪ ਵਿਚ ਹੁੰਦੇ ਹਨ।

ਕੁਦਰਤੀ ਤੌਰ 'ਤੇ ਊਰਜਾ ਦੇ ਇਨ੍ਹਾਂ ਭੰਡਾਰਾਂ ਰਾਹੀਂ ਸਰੀਰ ਬਹੁਤ ਚੰਗੀ ਤਰ੍ਹਾਂ ਵਰਤ ਕੇ ਕਰੋਪ ਨੂੰ ਸਹਾਰ ਸਕਦਾ ਹੈ। ਪਰ ਅਸਲ ਸਮੱਸਿਆਵਾਂ ਤਾਂ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਮਨੁੱਖ ਜ਼ਿਆਦਾ ਸਮੇਂ ਤਕ ਵਰਤ ਰੱਖੇ ਜਾਂ ਭੁੱਖਾ ਰਹੇ, ਕਿਉਂਕਿ ਸਰੀਰ ਲਈ ਇਹ ਜ਼ਰੂਰੀ ਨਹੀਂ ਕਿ ਉਹ ਆਪਣੇ ਅੰਦਰ ਚਰਬੀ ਦੇ ਮੌਜੂਦ ਭੰਡਾਰਾਂ ਦਾ ਆਪਣੇ ਬਚਾਓ ਲਈ ਉਪਯੋਗ ਕਰਕੇ ਦਿਨ ਬਿਤਾ ਸਕੇ। ਸਾਡਾ ਸਰੀਰ ਮਾਸਪੇਸ਼ੀਆਂ ਅਤੇ ਹੋਰ ਅੰਗਾਂ ਵਿਚ ਪਏ ਊਰਜਾ ਦੇ ਭੰਡਾਰਾਂ ਨੂੰ ਆਪਣੀ ਸ਼ਕਤੀ ਲਈ ਇਸਤੇਮਾਲ ਕਰਦਾ ਹੈ। ਵਰਤ ਦੇ ਦੌਰਾਨ ਸਰੀਰ ਪਹਿਲਾਂ ਕਾਰਬੋਹਾਈਡਰੇਟ ਦੇ ਭੰਡਾਰਾਂ ਦਾ ਉਪਯੋਗ ਕਰਦਾ ਹੈ ਤੇ ਜਿਵੇਂ ਹੀ ਸਾਡੇ ਸਰੀਰ ਚੋਂ ਖੰਡ ਦੀ ਮਾਤਰਾ ਘਟਦੀ ਹੈ ਤਿਵੇਂ ਹੀ ਕੇਂਦਰੀ ਨਸ-ਪ੍ਰਣਾਲੀ ਪਿੱਤੇ (Pancreas) ਵਿੱਚ ਪਏ ਗਲਾਈਕੋਨ ਹਰਮੋਨ ਦੇ ਰਿਸਾਵ ਨੂੰ ਉਕਸਾਉਂਦੀ ਹੈ ਅਤੇ ਗਲਾਈਕੋਜ਼ਨ ਖੰਡ ਵਿਚ ਪਰਿਵਰਤਿਤ ਹੁੰਦੀ ਹੈ। ਇਸ ਤਰ੍ਹਾਂ ਸਾਡੇ ਸਰੀਰ ਵਿਚ ਦੌੜ ਰਹੇ ਖੂਨ ਵਿਚ ਖੰਡ ਦੀ ਮਾਤਰਾ ਬਣੀ ਰਹਿੰਦੀ ਹੈ ਅਤੇ ਸਾਰੇ ਸਰੀਰ ਵਿਚ ਕੋਸ਼ਾਣੂਆਂ ਨੂੰ ਖੰਡ ਰਾਹੀਂ ਊਰਜਾ ਉਪਲੱਬਧ ਰਹਿੰਦੀ ਹੈ। ਇਹ ਗਲਾਈਕੋਜ਼ਨ ਹੀ ਨਹੀਂ ਜਿਸਦਾ ਇਸਤੇਮਾਲ ਊਰਜਾ ਖਾਤਰ ਸਰੀਰ ਵਿਚ ਹੁੰਦਾ ਹੈ ਬਲਕਿ ਮਾਸਪੇਸ਼ੀਆਂ ਵਿਚ ਪ੍ਰੋਟੀਨ ਵੀ ਆਮੀਨੋ ਐਸਿਡ ਵਿਚ ਪਰਿਵਰਤਿਤ ਹੁੰਦਾ ਹੈ ਅਤੇ ਜਿਗਰ ਇਸ ਨੂੰ ਖੰਡ ਵਿਚ ਬਦਲਦਾ ਹੈ। ਜਦੋਂ ਇਹ ਸਾਰੇ ਭੰਡਾਰ ਖਾਲੀ ਹੋ ਜਾਂਦੇ ਹਨ ਤਾਂ ਸਰੀਰ ਨੂੰ ਊਰਜਾ ਲਈ ਚਰਬੀ 'ਤੇ ਨਿਰਭਰ ਕਰਨਾ ਪੈਂਦਾ ਹੈ। ਇਸ ਤਰ੍ਹਾਂ ਚਰਬੀ ਸਾਡੇ ਸਰੀਰ ਲਈ ਵਿਨਾਸ਼ਕਾਰੀ ਹੋ ਜਾਂਦੀ ਹੈ। ਜਦੋਂ ਇਹ ਵਰਤ ਦੇ ਦੌਰਾਨ ਖੰਡ ਵਿਚ ਪਰਿਵਰਤਿਤ ਹੁੰਦੀ ਹੈ ਤਾਂ ਸਾਡੇ ਸਰੀਰ ਵਿਚ ਕੁਝ ਜ਼ਹਿਰੀਲੇ ਤੱਤਾਂ ਦਾ ਨਿਰਮਾਣ ਹੁੰਦਾ ਹੈ, ਜਿਸ ਨੂੰ 'ਕੀਟੋਨ ਮਿਕਦਾਰ' ਕਿਹਾ ਜਾਂਦਾ ਹੈ। ਇਹ ਉਹ ਸਮਾਂ ਹੁੰਦਾ ਹੈ ਜਦੋਂ ਵਰਤ ਘਾਤਕ ਹੋ ਨਿੱਬੜਦਾ ਹੈ। 'ਕੀਟੋਨ ਮਿਕਦਾਰ' ਅਕਸਰ ਸਾਡੇ ਮਲ ਵਿਚ ਖਾਰਜ ਹੁੰਦੇ ਹਨ। ਜਿੰਨਾ ਲੰਬਾ ਵਰਤ ਰੱਖਿਆ ਜਾਵੇਗਾ ਉਤਨੇ ਹੀ ਜ਼ਿਆਦਾ 'ਕੀਟੋਨਸ' ਪੈਦਾ ਹੋਣਗੇ ਤੇ ਕੁਝ ਸਮੇਂ ਬਾਅਦ ਇਹ ਜ਼ਹਿਰੀਲਾ ਮਾਦਾ ਬਾਹਰ ਆਉਣ ਦੀ ਬਜਾਏ ਦਿਮਾਗ ਵੱਲ ਹਿਜਰਤ ਕਰਦਾ ਹੈ। ਯਾਦ ਰਹੇ ਕਿ ਮਨੁੱਖੀ ਦਿਮਾਗ ਖੰਡ ਕਾਰਨ ਹੀ ਕ੍ਰਿਆਸ਼ੀਲ ਰਹਿੰਦਾ ਹੈ। ਜਦੋਂ ਕੀਟੋਨਸ ਦਿਮਾਗ ਵਿਚ ਚਲੇ ਜਾਂਦੇ ਹਨ ਤਾਂ ਇਹ ਦਿਮਾਗ ਦੇ ਗ੍ਰੇਅ-ਸੈਲਜ਼ ਲਈ ਜ਼ਹਿਰ ਬਣ ਜਾਂਦੇ ਹਨ ਜੋ ਸੋਚਣ ਸ਼ਕਤੀ ਨੂੰ ਪ੍ਰਭਾਵਿਤ ਕਰਦੇ ਹਨ ਜਿਸ ਕਾਰਨ ਮਨੁੱਖੀ ਵਿਚਾਰਾਂ ਵਿਚ ਉਥਲ-ਪੁੱਥਲ ਆਉਂਦੀ ਹੈ। ਨਾਲ ਨਾਲ ਹੀ ਊਰਜਾ ਦੇ ਸਰੋਤ ਵੀ ਸਰੀਰ ਚੋਂ ਘਟਣੇ ਸ਼ੁਰੂ ਹੋ ਜਾਂਦੇ ਹਨ। ਜਿਸ ਰਾਹੀਂ ਸਰੀਰ ਵਿਚੋਂ ਨਾਈਟਰੋਜਨ, ਪੋਟਾਸ਼ੀਅਮ, ਸੋਡੀਅਮ ਅਤੇ ਕਲੋਰਾਈਡ ਦੀ ਮਾਤਰਾ ਵੀ ਘਟਦੀ ਹੈ। ਵਰਤ ਰੱਖਣ ਨਾਲ ਸਰੀਰ ਦੇ ਹਰ ਅੰਗ 'ਤੇ ਅਸਰ ਪੈਂਦਾ ਹੈ ਤੇ ਦਿਮਾਗ ਨੂੰ ਤਕੜਾ ਰੱਖਣ ਲਈ ਇਨ੍ਹਾਂ ਨੂੰ ਸੰਘਰਸ਼ ਕਰਨਾ ਪੈਂਦਾ ਹੈ। ਕੇਂਦਰੀ ਨਸ-ਪ੍ਰਣਾਲੀ ਨੂੰ ਨੁਕਸਾਨ ਪੁਜਦਾ ਹੈ ਅਤੇ ਹੌਲੀ ਹੌਲੀ ਮਨੁੱਖ ਬੇਹੋਸ਼ੀ ਦੀ ਹਾਲਤ ਵਿਚ ਚਲਾ ਜਾਂਦਾ ਹੈ ਤੇ ਅੰਤ ਉਸਦੀ ਮੌਤ ਹੋ ਜਾਂਦੀ ਹੈ।

*ਪਿੰਡ ਤੇ ਡਾਕ: ਖੋਸਾ ਪਾਂਡੋ (ਮੋਗਾ) -142048*

## ਮਹਾਨ ਯੋਗੀ

ਦਾਰੂ ਭੁੱਕੀ ਵੇਚੀ ਪਿਆ ਨਾ ਕੱਖ ਪੱਲੇ,
ਰਿਹਾ ਕਦੇ ਥਾਣੇ ਤੇ ਕਦੇ ਜੇਲ੍ਹ ਬਾਬਾ।
ਜਦੋਂ ਦਾ ਸਾਧ ਬਣਿਆ ਨਹੀਂ ਕੋਈ ਟੋਟ ਆਈ,
ਮਾਇਆ ਸਾਂਭਣ ਤੋਂ ਮਿਲੇ ਨੇ ਵਿਹਲ ਬਾਬਾ।
ਲਿਖਕੇ ਤਬੀਤ ਫਾਰਸੀ ਦੇ ਵਿਚ ਦੇਵੇ,
ਉਂਝ ਪਹਿਲੀ ਜਮਾਤ ਵਿਚੋਂ ਫੇਲ੍ਹ ਬਾਬਾ।
ਦਾਤ ਸਭ ਨੂੰ ਪੁੱਤ ਦੀ ਬਖਸ਼ਦਾ ਏ,
ਲਾਈ ਬੈਠਾ ਕਾਕਿਆਂ ਦੀ ਸੇਲ ਬਾਬਾ।
ਮੁੰਡਾ ਹੋਣ ਦਾ ਸ਼ਰਤੀਆ ਤਵੀਤ ਦੇਵੇ,
ਲੈ ਲਓ ਥੋਕ 'ਚ ਭਾਵੇਂ ਰੀਟੇਲ ਬਾਬਾ।
ਜਤੀ ਸਤੀ ਬੜਾ ਮਹਾਨ ਯੋਗੀ ਲੋਕ ਕਹਿੰਦੇ,
ਔਰਤ ਸੰਗ ਨਾ ਕਰਦਾ ਮੇਲ ਬਾਬਾ।
ਲੋਕੀ ਹੁਣ ਲਭਦੇ ਫਿਰਨ ਸਟੇਸ਼ਨਾਂ 'ਤੇ,
ਲੈ ਕੇ ਕੁੜੀ ਨੂੰ ਚੜ੍ਹ ਗਿਆ ਰੇਲ ਬਾਬਾ।

*ਜਸਵੀਰ ਸੋਨੀ, ਬੁਢਲਾਡਾ*

# ਜੋਤਿਸ਼

*ਅਜੀਤਪਾਲ ਸਿੰਘ ਐਮ. ਡੀ.*

ਨਵੇਂ ਸਾਲ 'ਤੇ ਸਲਾਨਾ ਰਾਸ਼ੀਫਲ ਜਾਨਣ ਦੀ ਹਿੰਦੂਵਾਦੀ ਪਰੰਪਰਾ ਆਧੁਨਿਕ ਬਰਾਦਰੀ ਨੇ ਵੀ ਉਤਸ਼ਾਹ ਨਾਲ ਅਪਣਾ ਲਈ ਹੈ। ਫਰਕ ਸਿਰਫ ਏਨਾ ਹੈ ਕਿ ਪਹਿਲਾਂ ਇਥੇ ਹਿੰਦੂ ਸਾਲ ਸ਼ੁਰੂ ਹੋਣ 'ਤੇ ਪਰੋਹਿਤ ਨਵੇਂ ਸਾਲ ਦਾ ਪੰਚਾਂਗ ਕੱਛ 'ਚ ਛੁਪਾ ਕੇ ਘਰ ਘਰ ਪਹੁੰਚਦੇ ਸਨ ਤੇ ਚੰਦਰ ਰਾਸ਼ੀ ਅਨੁਸਾਰ ਤੁਹਾਡਾ ਸਲਾਨਾ ਰਾਸ਼ੀਫਲ ਸੁਣਾਇਆ ਜਾਂਦਾ ਸੀ। ਅੱਜ ਨਵੇਂ ਈਸਵੀ ਸਾਲ 'ਤੇ 'ਸੇਲਿਬ੍ਰਿਟੀ ਜੋਤਸ਼ੀ' ਅਖਬਾਰਾਂ ਰਸਾਲਿਆਂ 'ਚ ਸੂਰਜ ਰਾਸ਼ੀ ਅਨੁਸਾਰ ਵਰਸ਼ਫਲ ਛਪਵਾਉਂਦੇ ਹਨ। ਅਤੇ ਬੇਜਨ ਦਾਰੂਵਾਲਾ ਜਿਹੇ ਲੋਕ ਤਾਂ ਬਕਾਇਦਾ ਕਿਤਾਬ ਛਾਪ ਦਿੰਦੇ ਹਨ। ਪੱਛਮੀ ਦੇਸ਼ਾਂ 'ਚ ਜੋ ਸਰਵੇ ਹੋਏ ਹਨ ਉਹ ਦਸਦੇ ਹਨ ਕਿ ਆਧੁਨਿਕ ਇਨਸਾਨ ਜੋਤਿਸ਼ ਨੂੰ ਮੰਨਦਾ ਤਾਂ ਅੰਧਵਿਸ਼ਵਾਸ਼ ਹੀ ਹੈ ਪਰ ਪੂਰੀ ਤਰ੍ਹਾਂ ਅਵਿਸ਼ਵਾਸ਼ ਵੀ ਨਹੀਂ ਕਰਦਾ।। ਸੱਚ ਤਾਂ ਇਹ ਹੈ ਕਿ ਇਸ ਅੰਧਵਿਸ਼ਵਾਸ਼ ਨੂੰ ਖਤਮ ਕਰਨ ਦੀ ਮੁਹਿੰਮ ਕਮਿਊਨਿਸਟ ਦੇਸ਼ਾਂ 'ਚ ਵੀ ਅੰਸ਼ਕ ਰੂਪ 'ਚ ਅਸਫਲ ਰਹੀ।

ਇੰਟਰਨੈੱਟ ਜੋਤਿਸ਼ ਸਬੰਧੀ ਵੈਬਸਾਈਟਾਂ ਨਾਲ ਭਰਿਆ ਪਿਆ ਹੈ। ਦੋਸਤ ਜਾਂ ਜੀਵਨ ਸਾਥੀ ਦਾ ਪ੍ਰਬੰਧ ਕਰਨ ਵਾਲੀ ਵੈਬਸਾਈਟ ਤਕ ਕਹਿਣ ਲੱਗੀ ਹੈ ਕਿ ਆਪਣੇ ਜਨਮ ਦੀ ਥਾਂ, ਸਮਾਂ ਤੇ ਤਾਰੀਖ ਵੀ ਦਿਓ ਤਾਂਕਿ ਤੁਹਾਡੀ ਕੁੰਡਲੀ ਬਣਾ ਕੇ ਉਸ ਨਾਲ ਸੰਯੋਗ ਰੱਖਣ ਵਾਲੇ ਲੋਕ ਤੁਹਾਡੇ ਲਈ ਲੱਭ ਸਕੀਏ। ਸਾਰੇ ਦੇਸ਼ਾਂ 'ਚ ਜੋਤਿਸ਼ ਸਿਖਾਉਣ ਵਾਲੀਆਂ ਕਿਤਾਬਾਂ ਵੱਡੇ ਪੈਮਾਨੇ 'ਤੇ ਛਪ ਤੇ ਵਿਕ ਰਹੀਆਂ ਹਨ ਅਤੇ ਕਈ ਲੋਕਾਂ ਨੇ ਇਸ ਕੰਮ ਲਈ ਬਕਾਇਦਾ ਕਾਲਜ ਖੋਲ੍ਹ ਰੱਖੇ ਹਨ। ਦਿੱਲੀ 'ਚ ਭਾਰਤੀ ਵਿਦਿਆ ਭਵਨ ਇਸਦਾ ਡਿਪਲੋਮਾ ਇਕ ਸਾਲ 'ਚ ਦੇ ਰਿਹਾ ਹੈ। ਪੱਛਮ ਦੇ ਮੁਕਾਬਲੇ ਭਾਰਤ ਵਿਚ ਜੋਤਿਸ਼ ਕਈ ਗੁਣਾ ਜ਼ਿਆਦਾ ਪ੍ਰਚੱਲਿਤ ਹੈ। ਸ਼ਾਇਦ ਇਸ ਲਈ ਸਾਡੇ ਮੰਤਰੀਆਂ ਦੇ ਮਨਾਂ 'ਚ ਉਸ ਦੀ ਡਿਗਰੀ ਦੇਣ ਦੀ ਵਿਵਸਥਾ ਕਰਕੇ ਵਿਦੇਸ਼ੀ ਵਿਦਿਆਰਥੀਆਂ ਨੂੰ ਖਿੱਚਣ ਦਾ ਲਾਭ ਉਠਾ ਰਹੇ ਹੋਣ ਜਾਂ ਸ਼ਾਇਦ ਉਹ ਸਾਰੇ ਹਿੰਦੂਤਵਵਾਦੀ ਤੇ ਧਰਮ ਨਿਰਪੇਖ ਨੇਤਾਵਾਂ ਵਾਂਗੂੰ ਜੋਤਿਸ਼ 'ਚ ਵਿਸ਼ਵਾਸ਼ ਰੱਖਦੇ ਹੋਣ ਤੇ ਕਿਸੇ ਨਾ ਕਿਸੇ ਨੂੰ ਆਪਣਾ ਖਾਸ ਜੋਤਿਸ਼ੀ ਬਣਾਈ ਬੈਠੇ ਹੋਣ। ਸਾਡੇ ਕੇਂਦਰੀ ਸਿਖਿਆ ਮੰਤਰੀ ਮਨੋਹਰ ਜੋਸ਼ੀ ਦਾ ਭੌਤਿਕ ਵਿਗਿਆਨ ਦਾ ਪ੍ਰੋਫੈਸਰ ਹੁੰਦਿਆਂ ਹੋਇਆਂ ਵੀ ਜੋਤਿਸ਼ ਵਿਚ ਵਿਸ਼ਵਾਸ਼ ਰੱਖਣਾ ਹੈਰਾਨੀ ਦਾ ਵਿਸ਼ਾ ਨਹੀਂ ਹੋਣਾ ਚਾਹੀਦਾ ਬਲਕਿ ਦੇਸ਼-ਵਿਦੇਸ਼ ਵਿੱਚ ਪਹਿਲੇ ਤੇ ਅਜ ਦੇ ਅਨੇਕ ਵਿਗਿਆਨੀ ਜੋਤਿਸ਼ 'ਚ ਵਿਸ਼ਵਾਸ਼ ਰਖਦੇ ਵੇਖੇ ਗਏ ਹਨ। ਆਧੁਨਿਕ ਗਣਿਤ ਤੇ ਭੌਤਿਕ ਵਿਗਿਆਨ ਦੇ ਜਨਮਦਾਤਾ ਨਿਊਟਨ ਤਕ ਜਨਮਪੱਤਰੀ ਬਣਾਉਂਦੇ ਤੇ ਵੇਖਦੇ ਸਨ।

ਜੋਤਿਸ਼ ਇਕ ਅਜੇਹਾ ਅੰਧਵਿਸ਼ਵਾਸ਼ ਹੈ ਜਿਸ 'ਚ ਵਿਸ਼ਵਾਸ਼ ਰੱਖਣ ਵਾਲਿਆਂ ਦੀ ਗਿਣਤੀ ਕਿਸੇ ਵੀ ਧਰਮ 'ਚ ਆਸਥਾ ਰੱਖਣ ਵਾਲਿਆਂ ਤੋਂ ਵੱਧ ਹੋ ਚੁੱਕੀ ਹੈ ਤੇ ਤੇਜ਼ੀ ਨਾਲ ਵਧਦੀ ਜਾ ਰਹੀ ਹੈ। ਸੁਭਾਅ ਦਾ ਸਿੱਧਾ ਜਿਹਾ ਮਾਮਲਾ ਹੈ, ਤੁਸੀਂ ਤਾਰੀਫ ਕਰ ਰਹੇ ਹੋ ਤਾਂ ਕੌਣ ਕਹੇਗਾ ਕਿ ਤੁਸੀਂ ਗਲਤ ਕਹਿ ਰਹੇ ਹੋ, ਜੋਤਿਸ਼ ਭਵਿੱਖ 'ਚ ਹੀ ਗਲਤ ਨਿਕਲ ਸਕਦਾ ਹੈ ਤੁਰੰਤ ਤਾਂ ਨਹੀਂ। ਜੇ ਤੁਹਾਡਾ ਅਟਕਲਪੱਚੂ ਸਹੀ ਸਾਬਤ ਹੋ ਜਾਵੇ ਤਾਂ ਤੁਸੀਂ ਉਸ ਵਿਅਕਤੀ ਲਈ ਮਹਾਨ ਜੋਤਸ਼ੀ ਅਖਵਾਓਗੇ। ਜੋਤਸ਼ੀਆਂ ਦਾ ਧੰਦਾ ਅਟਕਲਪੱਚੂ ਸਹੀ ਕਰਾ ਦੇਣ ਵਾਲੇ 'ਰੱਬ' ਭਰੋਸੇ ਹੀ ਚਲਦਾ ਹੈ। ਅਕਸਰ ਲੋਕ ਜੋਤਸ਼ੀਆਂ ਦੀਆਂ ਅਟਕਲਾਂ 'ਤੇ ਯਕੀਨ ਕਰਕੇ ਵੇਖਦੇ ਹਨ, ਤੁੱਕਾ ਸਹੀ ਬੈਠ ਗਿਆ ਤਾਂ ਉਸ ਦੀ ਜ਼ਿੰਦਗੀ ਭਰ ਤਰੀਫ ਕਰਦੇ ਹਨ, ਗਲਤ ਨਿਕਲੇ ਤਾਂ ਗੱਲ ਗੋਲ ਕਰ ਜਾਂਦੇ ਹਨ। ਜਾਂ ਬਤੌਰ ਸਫਾਈ ਕਹਿ ਦਿੰਦੇ ਹਨ ਕਿ ਕੀ ਕਰੀਏ ਟਾਪ ਦੇ ਨੇਤਾਵਾਂ ਦੀ ਕੁੰਡਲੀ ਵੀ ਤਾਂ ਲੋਕ ਟਾਪ ਸੀਕਰਟ ਰੱਖਦੇ ਹਨ। ਤੇ ਵਿਰੋਧੀਆਂ ਨੂੰ ਗੁੰਮਰਾਹ ਕਰਨ ਲਈ ਗਲਤ ਕੁੰਡਲੀ ਮਾਰਕਿਟ 'ਚ ਚਲਾ ਦਿੰਦੇ ਹਨ। ਪੱਛਮ ਦੇ ਦੇਸ਼ਾਂ ਵਿਚ ਵੀ ਰਾਜਸੀ ਭਵਿੱਖਬਾਣੀਆਂ ਕਰਨ ਵਾਲੇ ਲੋਕ ਨੇਤਾਵਾਂ ਦੇ ਦਰਬਾਰਾਂ ਦੇ ਚੱਕਰ ਕੱਟਣ ਵਾਲੇ ਪੱਤਰਕਾਰਾਂ ਦੀ ਸੁਰ 'ਚ ਸੁਰ ਮਿਲਾਉਂਦੇ ਸੁਣੇ ਜਾਂਦੇ ਹਨ। ਉਹ ਉਹਨਾਂ ਵਾਂਗੂੰ ਅੱਡ ਅੱਡ ਪਾਰਟੀਆਂ ਤੇ ਖੇਮਿਆਂ 'ਚ ਵੰਡੇ ਰਹਿੰਦੇ ਹਨ।

ਈਰਾਕ ਦੇ ਯੁੱਧ 'ਚ ਅਮਰੀਕਾ ਨੂੰ ਲਾਭ ਹੋਊ ਜਾਂ ਨਹੀਂ, ਇਸ ਬਾਰੇ ਜੋਤਸ਼ੀ ਬੁਸ਼ ਸਮਰਥਕਾਂ ਤੇ ਬੁਸ਼ ਵਿਰੋਧੀਆਂ ਵਾਂਗੂੰ ਹੀ ਬੋਲੇ। ਅਮਰੀਕਾ ਵੱਲੋਂ ਹਮਲਾ ਕੀਤੇ ਜਾਣ ਦੀ ਤਰੀਕ ਬਹੁਤੇ ਜੋਤਿਸ਼ੀ ਉਹ ਦਸਦੇ ਰਹੇ ਜੋ ਅਖਬਾਰਾਂ 'ਚ ਪਹਿਲਾਂ ਹੀ ਦਿੱਤੀ ਜਾ ਰਹੀ ਸੀ। ਜੋਤਿਸ਼ ਆਧੁਨਿਕਤਾ ਲਿਆਉਣ ਵਾਲੇ ਦੇਸ਼ਾਂ ਦੀ ਦੇਣ ਨਹੀਂ ਹੈ ਅਤੇ ਪੱਛਮ 'ਚ ਵਿਗਿਆਨ ਦੇ ਦੌਰ ਤੋਂ ਪਹਿਲਾਂ ਇਸਾਈ ਧਰਮ ਇਸ ਦਾ ਵਿਰੋਧ ਕਰ ਚੁਕਿਆ ਸੀ ਜਦ ਅੱਜ ਇਹਨਾਂ 'ਚ ਇਸ ਕਥਿਤ ਵਿਦਿਆ ਦਾ ਬੋਲਬਾਲਾ ਸਾਨੂੰ ਹੋਰ ਹੈਰਾਨੀਜਨਕ ਪ੍ਰਤੀਤ ਹੁੰਦਾ ਹੈ। ਇਹ ਸਹੀ ਹੈ ਕਿ ਪ੍ਰਾਚੀਨ ਯੂਨਾਨ ਤੇ ਰੋਮ ਵਿਚ ਥੋੜ੍ਹਾ ਬਹੁਤ ਜੋਤਿਸ਼ ਸੀ ਪਰ ਇਹ ਅਣਵਿਕਸਤ ਸੀ। ਇਹ ਇਸਾਈ ਧਰਮ ਆਉਣ ਪਿੱਛੋਂ ਅਲੋਪ ਹੋ ਗਿਆ। ਅਰਬ ਦੇਸ਼ਾਂ ਦੀ ਜੋਤਿਸ਼ ਵਿਦਿਆ ਜਿਸ 'ਤੇ ਭਾਰਤੀ ਜੋਤਿਸ਼ ਦਾ ਗਹਿਰਾ ਪ੍ਰਭਾਵ ਹੈ, ਇਸਲਾਮ ਦੇ ਨਾਲ ਯੂਰਪ ਪਹੁੰਚੀ ਅਤੇ 15ਵੀਂ ਤੋਂ 17ਵੀਂ ਸ਼ਤਾਬਦੀ ਤਕ ਧਾਰਮਿਕ ਵਿਰੋਧ ਦੇ ਬਾਵਜੂਦ ਇਸਦਾ ਬੋਲਬਾਲਾ ਰਿਹਾ। ਫਰਾਂਸ 'ਚ 16ਵੀਂ ਸਦੀ 'ਚ ਨੋਸਤ੍ਰਾਦਾਮੂਸ ਦੀਆਂ ਭਵਿੱਖਬਾਣੀਆਂ ਦੀ ਧੂਮ ਧਾਮ ਰਹੀ। 17ਵੀਂ ਸਦੀ ਪਿੱਛੋਂ ਯੂਰਪ 'ਚ ਇਹ ਵਿਦਿਆ ਅਲੋਪ ਹੋ ਗਈ ਅਤੇ ਇਸ ਦੇ ਦਿਨ ਫਿਰੇ ਜਦ ਤਰਕ ਤੇ ਵਿਗਿਆਨ ਦੇ ਝੰਡੇ ਗੱਡੇ ਜਾ ਰਹੇ ਸਨ। ਸ਼ਾਇਦ ਇਸ ਲਈ ਕਿ ਮਨੁੱਖ ਦੇ ਦਿਮਾਗ ਦਾ ਇਕ ਹਿੱਸਾ ਸਿਰਫ ਤਰਕ ਨੂੰ ਨਾਕਾਫੀ ਠਹਿਰਾਉਂਦਾ ਹੈ। ਇਹ ਭੇਦ ਪ੍ਰਤੀ ਖਿੱਚਿਆ



ਜਾਂਦਾ ਹੈ। ਵਿਗਿਆਨ ਵਾਂਗੂੰ ਚੀਜ਼ਾਂ ਨੂੰ ਵੰਡ ਕੇ ਨਹੀਂ ਜੋੜ ਕੇ ਵੇਖਣਾ ਚਾਹੁੰਦਾ ਹੈ, ਇਸ ਲਈ ਇਹ ਚੰਦ-ਤਾਰਿਆਂ ਸਮੇਤ ਸਾਰੀਆਂ ਚੀਜ਼ਾਂ ਵਿਚ ਆਪਣੀ ਹੋਣੀ ਦੇ ਸੰਕੇਤ ਵੇਖਦਾ ਹੈ। ਜਿਵੇਂ ਖਾਸ ਜਗ੍ਹਾ 'ਤੇ ਉਗੇ ਅੰਗੂਰ ਦੀ ਸ਼ਰਾਬ ਖਾਸ ਤਰ੍ਹਾਂ ਦੀ ਹੁੰਦੀ ਹੈ, ਇਸ ਤਰ੍ਹਾਂ ਖਾਸ ਸਮੇਂ, ਸਥਾਨ ਤੇ ਪੈਦਾ ਹੋਇਆ ਇਨਸਾਨ ਵੀ ਖਾਸ ਤਰ੍ਹਾਂ ਦਾ ਹੁੰਦਾ ਹੈ। ਆਧੁਨਿਕ ਇਨਸਾਨ ਭਾਵੇਂ ਵਿਗਿਆਨਕ ਖੋਜਾਂ ਦਾ ਲਾਭ ਉਠਾ ਰਿਹਾ ਹੈ ਪਰ ਵਿਗਿਆਨ ਇਸ ਦੇ ਸਭਿਆਚਾਰ ਦਾ ਅੰਗ ਅਜੇ ਵੀ ਨਹੀਂ ਬਣਿਆ ਹੈ।

ਆਧੁਨਿਕ ਇਨਸਾਨ ਇਹ ਮੰਨਣ ਨੂੰ ਪਤਾ ਨਹੀਂ ਕਿਉਂ ਤਿਆਰ ਨਹੀਂ ਹੁੰਦਾ ਕਿ ਆਪਣਾ ਅੱਛਾ-ਬੁਰਾ, ਦੂਜੇ ਸ਼ਬਦਾਂ 'ਚ ਆਪਣੀ ਕਿਸਮਤ ਆਪਣੇ ਹੀ ਹੱਥ ਵੱਸ ਹੁੰਦੀ ਹੈ। ਇਸੇ ਕਾਰਨ ਨਿਸਚੇਵਾਦ ਦੇ ਕਈ ਵਿਗਿਆਨਕ ਸੰਸਕਰਨ ਵੀ ਚੱਲ ਪਏ ਹਨ। ਜਿਵੇਂ ਆਰਥਕ ਨਿਸਚੇਵਾਦ ਕਿ ਵਿਅਕਤੀ ਨੂੰ ਉਸ ਦੀ ਆਰਥਕ-ਸਮਾਜਿਕ ਹਾਲਤ ਫੈਸਲਾਕੁਨ ਰੂਪ ਨਾਲ ਪ੍ਰਭਾਵਿਤ ਕਰਦੀ ਹੈ। ਮਨੋਵਿਗਿਆਨਕ ਨਿਸਚੇਵਾਦ ਕਿ ਵਿਅਕਤੀ ਦਾ ਬਚਪਨ ਉਸਦਾ ਭਵਿੱਖ ਨਿਰਧਾਰਿਤ ਕਰਦਾ ਹੈ। ਪਿਤਾ-ਪੁਰਖੀ ਨਿਸਚੇਵਾਦ ਕਿ ਮਾਂ ਬਾਪ ਤੋਂ ਮਿਲੇ ਗੁਣਸੂਤਰ ਵਿਅਕਤੀ ਨੂੰ ਬਣਾਉਂਦੇ ਵਿਗਾੜਦੇ ਹਨ। ਇਨਸਾਨ ਜਦੋਂ ਕਿਸੇ ਅਚਾਨਕ ਹੋਈ ਘਟਨਾ ਦਾ ਕਾਰਨ ਨਹੀਂ ਲੱਭ ਸਕਦਾ ਤਾਂ ਉਹ ਜੋਤਸ਼ੀਆਂ ਦੀ ਸ਼ਰਨ ਵਿਚ ਜਾਂਦਾ ਹੈ। ਜਿੱਥੇ ਅਧੁਨਿਕ ਇਨਸਾਨ ਕੁਝ ਤਰ੍ਹਾਂ ਦੀਆਂ ਜ਼ਿੰਮੇਵਾਰੀਆਂ ਤੋਂ ਮੁਕਤੀ ਲਈ ਕਿਸਮਤ ਦਾ ਸਹਾਰਾ ਲੈਣਾ ਚਾਹੁੰਦਾ ਹੈ, ਉਥੇ ਉਸ ਦੇ ਮਨ 'ਚ ਇਹ ਇੱਛਾ ਰਹਿੰਦੀ ਹੈ ਕਿ ਕਿਸਮਤ 'ਤੇ ਕੰਟਰੋਲ ਦਾ ਕੋਈ ਨੁਸਖਾ ਹੈ ਤਾਂ ਉਹ ਉਸ ਨੂੰ ਅਜ਼ਮਾ ਕੇ ਵੇਖੇ। ਉਹ ਪੁਰਾਣੇ ਕਿਸਮਤਵਾਦੀਆਂ ਨੂੰ ਇਹ ਨਹੀਂ ਕਹਿ ਸਕਦਾ ਕਿ ਜੇ ਅੱਛਾ ਹੋਊ ਤਾਂ ਠੀਕ ਹੈ ਅਤੇ ਜੇ ਬੁਰਾ ਹੋਊ ਤਾਂ ਹੁਣੇ ਜਾਣ ਕੇ ਕਿਉਂ ਦੁਖੀ ਹੋਵਾਂ। ਹਜ਼ਾਰਾਂ ਸਾਲ ਪਹਿਲਾਂ ਦਾ ਸਾਧਾਰਨ ਮਨੁੱਖ ਹੋਵੇ ਜਾਂ ਵੀਹਵੀਂ ਸਦੀ ਦਾ ਆਧੁਨਿਕ ਵਿਅਕਤੀ ਉਸ ਦੀ ਇਹ ਮਾਨਤਾ ਰਹੀ ਹੈ ਕਿ ਅਸਮਾਨ 'ਚ ਘੁੰਮਣ ਵਾਲੇ ਚੰਦ-ਤਾਰੇ ਸਾਡੀ ਨੀਤੀ ਨੂੰ ਪ੍ਰਭਾਵਿਤ ਕਰਦੇ ਹਨ ਕਿਉਂਕਿ ਬ੍ਰਹਿਮੰਡ ਤੇ ਬੰਦੇ 'ਚ ਡੂੰਘਾ ਸਬੰਧ ਹੈ।

ਸਾਡੇ ਪੂਰਵਜ ਫੁਰਸਤ ਨਾਲ ਸਾਡੇ ਅਸਮਾਨ ਨੂੰ ਟਿਕਟਿਕੀ ਲਾ ਕੇ ਵੇਖਦੇ ਰਹੇ। ਉਹਨਾਂ ਦਾ ਧਿਆਨ ਗਿਆ ਕਿ ਕੁਝ ਤਾਰੇ ਜੋ ਇਕੱਠੇ ਰਹਿੰਦੇ ਹਨ ਜੇ ਉਹਨਾਂ ਨੂੰ ਜੋੜ ਕੇ ਗੌਰ ਨਾਲ ਵੇਖਿਆ ਜਾਵੇ ਤਾਂ ਕੋਈ ਜਾਣੀ ਪਹਿਚਾਣੀ ਸ਼ਕਲ ਸੂਰਤ ਨਜ਼ਰ ਆਉਂਦੀ ਹੈ ਜਿਵੇਂ ਇਕ ਸਮੂਹ ਬੱਬਰ ਸ਼ੇਰ ਵਰਗਾ ਦਿਸਦਾ ਹੈ ਤੇ ਦੂਜਾ ਤੱਕੜੀ ਵਰਗਾ। ਇਹਨਾਂ ਤਾਰਾ ਸਮੂਹਾਂ ਨੂੰ ਉਹਨਾਂ ਨੇ ਰਾਸ਼ੀ ਦੱਸਿਆ। ਤੇ ਉਹਨਾਂ ਨੂੰ ਦਿਸਣ ਵਾਲੀ ਸ਼ਕਲ ਦੇ ਹਿਸਾਬ ਨਾਲ ਨਾਮ ਰੱਖ ਦਿੱਤੇ ਜਿਵੇਂ ਸਿੰਘ ਤੇ ਤੁਲਾ। ਉਹਨਾਂ ਇਹ ਵੀ ਵੇਖਿਆ ਕਿ ਕੁਝ ਤਾਰੇ ਟਿਮਟਮਾਉਂਦੇ ਨਹੀਂ ਤੇ ਉਹਨਾਂ ਦੀ ਸਥਿਤੀ ਹੌਲੀ ਹੌਲੀ ਜਾਂ ਤੇਜ਼ੀ ਨਾਲ ਬਦਲਦੀ ਰਹਿੰਦੀ ਹੈ। ਇਹਨਾਂ ਸਿਤਾਰਿਆਂ ਨੂੰ ਉਹਨਾਂ ਨੇ ਗ੍ਰਹਿਆਂ ਦਾ ਨਾਂ ਦਿੱਤਾ। ਸੂਰਜ, ਚੰਦ ਸਮੇਤ ਉਹਨਾਂ ਨੇ ਸੱਤ ਗ੍ਰਹਿ ਖੋਜੇ ਤੇ ਵੇਖਿਆ ਕਿ ਇਹਨਾਂ ਦੇ ਅਸਮਾਨ 'ਚ ਘੁੰਮਣ ਦਾ ਮਾਰਗ ਗੋਲ ਹੈ। ਉਸ 360 ਅੰਸ਼ ਦੇ ਮਾਰਗ ਨੂੰ ਉਹਨਾਂ ਨੇ ਬਾਰਾਂ ਰਾਸ਼ੀਆਂ ਦੇ ਹਿਸਾਬ ਨਾਲ 30-30 ਅੰਸ਼ ਦੇ ਬਾਰਾਂ ਹਿੱਸਿਆਂ ਵਿਚ ਵੰਡ ਦਿੱਤਾ। ਉਹਨਾਂ ਨੇ ਗ੍ਰਹਿਆਂ ਦੇ ਅਕਾਸ਼ ਤੋਂ ਗੁਜ਼ਰਨ ਬਾਰੇ ਸਾਰੀਆਂ ਹੋਰ ਜਾਣਕਾਰੀਆਂ ਇਕੱਠੀਆਂ ਕੀਤੀਆਂ ਤੇ ਇਸ ਤਰਾਂ ਤਾਰਾ-ਵਿਗਿਆਨ ਦਾ ਜਨਮ ਹੋਇਆ। ਇਸ ਤੋਂ ਅੱਗੇ ਜਨਮ ਹੋਇਆ ਐਸਟਰੌਲੋਜੀ ਯਾਨੀ ਫਲਿਤ ਜੋਤਿਸ਼ ਦਾ। ਗੈਲੀਲੀਓ ਵਰਗੇ ਐਸਟਰੋਨਾਮਰ ਦੇ ਨਾਲ ਨਾਲ ਐਸਟਰੌਲੋਜ਼ਰ ਵੀ ਰਹੇ।

ਜਨਮ ਕੁੰਡਲੀ ਕੁਝ ਨਹੀਂ ਬਸ ਵਿਅਕਤੀ ਦੇ ਜਨਮ ਸਮੇਂ ਅਕਾਸ਼ 'ਚ ਗ੍ਰਹਿਆਂ ਦੀ ਸਥਿਤੀ ਦਰਸਾਉਣ ਵਾਲਾ ਨਕਸ਼ਾ ਹੀ ਹੁੰਦਾ ਹੈ। ਅਕਾਸ਼ ਵਾਂਗੂੰ ਇਸ ਨਕਸ਼ੇ ਨੂੰ ਵੀ ਬਾਰਾਂ ਘਰਾਂ ਜਾਂ ਹਿੱਸਿਆਂ 'ਚ ਵੰਡਿਆ ਜਾਂਦਾ ਹੈ। ਪਹਿਲੇ ਹਿੱਸੇ 'ਚ ਉਹ ਰਾਸ਼ੀ ਦਿਖਾਈ ਜਾਂਦੀ ਹੈ ਜੋ ਜਨਮ ਸਮੇਂ ਪੂਰਬੀ ਹੋਵੇ। ਇਸ ਪਹਿਲੇ ਹਿੱਸੇ ਨੂੰ ਲਗਨ ਕਿਹਾ ਜਾਂਦਾ ਹੈ। ਇਹ ਗੈਰਵਿਗਿਆਨਕ ਇਸ ਲਈ ਹੈ ਕਿ ਇਸ ਦੇ ਅਧਾਰ 'ਤੇ ਸਭ ਕੁਝ ਦੱਸ ਸਕਣ ਦਾ ਦਾਅਵਾ ਕੀਤਾ ਜਾਂਦਾ ਹੈ। ਗੱਲ ਇਹ ਹੈ ਕਿ ਸਾਡੇ ਵੱਡ-ਵਡੇਰੇ ਇਨੇ ਕਲਪਨਾਸ਼ੀਲ ਸਨ ਕਿ ਉਹਨਾਂ ਨੇ ਗ੍ਰਹਿਆਂ, ਰਾਸ਼ੀਆਂ ਬਾਰੇ ਮਿੱਥ ਬਣਾ ਲਏ ਤੇ ਇਹਨਾਂ ਸਹਾਰੇ ਕੁੰਡਲੀ ਵੀ ਵਿਆਖਿਆ ਕਰਨ ਲੱਗੇ। ਵਿਆਖਿਆ ਦੀ ਖੇਡ ਨੂੰ ਗੁੰਝਲਦਾਰ ਬਣਾਉਣ ਲਈ ਭਾਰਤੀ ਜੋਤਸ਼ੀਆਂ ਨੇ ਬਹੁਤ ਸਾਰੇ ਹੋਰ ਉਪਾਅ ਅਪਣਾਏ। ਹਰ ਭਾਵ ਲਈ ਕੋਈ ਖਾਸ ਗ੍ਰਹਿ ਨੂੰ ਕਾਰਕ ਮੰਨ ਲਿਆ ਗਿਆ ਹੈ। ਇਕ ਹੀ ਕੁੰਡਲੀ ਬਾਰੇ ਅੱਡ ਅੱਡ ਜੋਤਸ਼ੀਆਂ ਦੀ ਵਿਆਖਿਆ ਅੱਡ ਅੱਡ ਹੁੰਦੀ ਹੈ। ਜੋ ਮਰਜ਼ੀ ਹੋਵੇ ਇਹ ਤਾਂ ਕਦੀ ਸਿੱਧ ਨਹੀਂ ਹੋ ਸਕਿਆ ਕਿ ਜਨਮ ਸਮੇਂ ਗ੍ਰਹਿਆਂ ਦੀ ਸਥਿਤੀ ਵਿਅਕਤੀ ਦਾ ਭਵਿੱਖ ਨਿਰਧਾਰਿਤ ਕਰਦੀ ਹੈ।

ਜੋਤਿਸ਼ ਕੋਈ ਵਿਗਿਆਨ ਨਹੀਂ ਹੈ। ਪਰ 21ਵੀਂ ਸਦੀ 'ਚ ਇਸ ਵੱਲ ਖਿੱਚ ਇਸ ਲਈ ਵਧ ਰਹੀ ਹੈ ਕਿ ਜਿੰਦਗਾਨੀ ਦੇ ਅਗਲੇ ਏਪੀਸੋਡ ਵਿਚ ਨਾਟਕੀ ਢੰਗ ਨਾਲ ਬਹੁਤ ਕੁੱਝ ਹੋ ਸਕਦਾ ਹੈ। ਅੱਜ ਨੇਤਾਵਾਂ, ਹੀਰੋਆਂ ਦੇ ਧੰਦੇ 'ਚ ਸਭ ਤੋਂ ਵੱਧ ਅਨਿਸ਼ਚਤਤਾ ਹੈ ਇਸ ਲਈ ਜੋਤਸ਼ੀਆਂ ਦੇ ਸਭ ਤੋਂ ਵੱਡੇ ਗਾਹਕ ਵੀ ਉਹੀ ਹਨ। ਆਧੁਨਿਕ ਇਨਸਾਨ ਜੋਤਿਸ਼ੀ ਕੋਲੇ ਉਸੇ ਮੂਡ 'ਚ ਪਹੁੰਚਦਾ ਹੈ ਜਿਵੇਂ ਡਾਕਟਰ ਕੋਲੇ ਕਿ ਅਗਲਾ ਫੀਸ ਜ਼ਰੂਰ ਲਵੇਗਾ ਪਰ ਘੰਟਾ, ਅੱਧਾ ਘੰਟਾ ਸਾਡੀ ਕਹਾਣੀ ਸੁਣੇਗਾ ਤੇ ਕੋਈ ਨਾ ਕੋਈ ਜੁਗਤ ਦੱਸੇਗਾ। ਆਪਾ-ਧਾਪੀ ਦੀ ਜ਼ਿੰਦਗੀ 'ਚ ਦੁੱਖ ਹੈ, ਸੁਨਣ ਵਾਲੇ ਜਾਂ ਦਵਾ ਦਰਦੇ ਦਿਲ ਦੇਣ ਵਾਲੇ ਭਾਲਿਆਂ ਨਹੀਂ ਲਭਦੇ। ਜੋਤਸ਼ੀ ਸੁਣਦਾ ਹੈ, ਉਪਾਅ ਦਸਦਾ ਹੈ ਤੇ ਜਜਮਾਨ ਦੀਆਂ ਦੁਖ-ਤਕਲੀਫਾਂ ਨੂੰ ਗ੍ਰਹਿ ਸਥਿਤੀਆਂ ਨਾਲ ਜੋੜ ਕੇ ਉਸ ਨੂੰ ਵੈਸੇ ਹੀ ਦੋਸ਼ ਮੁਕਤ ਕਰ ਦਿੰਦਾ ਹੈ ਜਿਵੇਂ ਮਨੋਵਿਗਿਆਨਕ ਮਨੋ-ਵਿਕਾਰਾਂ ਲਈ ਮਾਤਾ-ਪਿਤਾ ਵਲੋਂ ਕੀਤੀਆਂ ਗਲਤੀਆਂ ਨੂੰ ਜ਼ਿੰਮੇਵਾਰ ਠਹਿਰਾ ਕੇ। ਸਾਨੂੰ ਜੋਤਿਸ਼ ਦੀ ਹਕੀਕਤ ਵੀ ਪਤਾ ਹੈ ਪਰ ਦਿਲ ਨੂੰ ਢਾਰਸ ਦੇਣ ਲਈ ਇਸ ਦਾ ਸਹਾਰਾ ਲੈਂਦੇ ਹਨ ਸਾਡੇ ਲੋਕ।।

(ਸੁਨਾਮ ਇਕਾਈ ਵੱਲੋਂ ਕਰਵਾਏ ਗਏ ਮੁਕਾਬਲਿਆਂ ਦੌਰਾਨ ਭਾਸ਼ਣ ਮੁਕਾਬਲੇ ਵਿਚੋਂ ਪਹਿਲਾ ਸਥਾਨ ਹਾਸਲ ਕਰਨ ਵਾਲਾ ਭਾਸ਼ਣ)

## ਸਰੀਰ ਦਾਨ - ਇੱਕ ਵਿਗਿਆਨਕ ਸੋਚ

ਮਨੁੱਖੀ ਸਰੀਰ ਗੁੰਝਲਦਾਰ ਮਸ਼ੀਨ ਹੈ ਜਿਸਦਾ ਹਰੇਕ ਅੰਗ ਆਪਣੇ ਅੰਦਰ ਕਈ ਭੇਦਾਂ ਨੂੰ ਛੁਪਾਈ ਬੈਠਾ ਹੈ। ਸਾਡੇ ਮਰਨ ਤੋਂ ਬਾਅਦ ਸਾਰੇ ਸਰੀਰ ਨੂੰ ਜਾਲ ਕੇ ਰਾਖ ਬਣਾ ਦਿੱਤਾ ਜਾਂਦਾ ਹੈ। ਇਨ੍ਹਾਂ ਵਿਚ ਇਕ ਕੀਮਤੀ ਅਤੇ ਵਡਮੁੱਲਾ ਅੰਗ ਅੱਖਾਂ ਹਨ। ਅੱਖਾਂ, ਜੋਕਿ ਸਾਡੇ ਮਰਨ ਤੋਂ ਬਾਅਦ 6 ਘੰਟੇ ਜਿਉਂਦੀਆਂ ਰਹਿੰਦੀਆਂ ਹਨ। ਜਿਨ੍ਹਾਂ ਨੂੰ ਅਸੀਂ ਕਿਸੇ ਅੰਨ੍ਹੇ ਵਿਅਕਤੀ ਨੂੰ ਦੇ ਕੇ ਉਸ ਨੂੰ ਜ਼ਿੰਦਗੀ ਜਿਉਣ ਦੇ ਲਾਇਕ ਬਣਾ ਸਕਦੇ ਹਾਂ ਅਤੇ ਉਸ ਦੇ ਹਨ੍ਹੇਰੇ ਸੰਸਾਰ ਵਿਚ ਚਾਨਣ ਹੋ ਸਕਦਾ ਹੈ। ਇੱਥੇ ਸਾਡੀ ਵਿਗਿਆਨਕ ਸੋਚ ਹੋਣੀ ਬਹੁਤ ਜ਼ਰੂਰੀ ਹੈ ਜਿਸ ਨਾਲ ਅਸੀਂ ਜ਼ਰੂਰਤਮੰਦ ਵਿਅਕਤੀ ਨੂੰ ਅੱਖਾਂ ਦਾਨ ਕਰਕੇ ਉਸ ਦੇ ਹਨ੍ਹੇਰੇ ਸੰਸਾਰ ਨੂੰ ਰੌਸ਼ਨ ਕਰ ਸਕਦੇ ਹਾਂ। ਜ਼ਰਾ ਸੋਚੋ, ਕੀ ਇਕ ਅੰਨ੍ਹੇ ਵਿਅਕਤੀ ਨੂੰ ਸੰਸਾਰ ਦੇਖਣ ਅਤੇ ਮਾਨਣ ਦਾ ਚਾਅ ਨਹੀਂ ਹੋਵੇਗਾ। ਉਨ੍ਹਾਂ ਅੰਦਰ ਵੀ ਇਹ ਭਾਵਨਾ ਜ਼ਰੂਰ ਹੁੰਦੀ ਹੋਵੇਗੀ ਕਿ ਉਹ ਵੀ ਇਸ ਸੰਸਾਰ ਤੇ ਆਨੰਦਮਈ ਜੀਵਨ ਨੂੰ ਮਾਣ ਸਕਣ। ਇਸ ਲਈ ਸਾਡੇ ਵੱਲੋਂ ਦਾਨ ਕੀਤੀਆਂ ਅੱਖਾਂ ਕਿਸੇ ਲਈ ਜੀਵਨ ਬਣ ਸਕਦੀਆਂ ਹਨ। ਜੇਕਰ ਅਸੀਂ ਜਿਉਂਦੇ ਕਿਸੇ ਦੇ ਕੰਮ ਨਹੀਂ ਆ ਸਕਦੇ ਤਾਂ ਮਰਦੇ ਮਰਦੇ ਤਾਂ ਸਾਨੂੰ ਇਕ ਚੰਗਾ ਕੰਮ ਕਰ ਹੀ ਜਾਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਇਕ ਹੋਰ ਦਾਨ ਹੈ, ਸਰੀਰ ਦਾਨ। ਸਰੀਰ ਦਾਨ ਕਰਨ ਵਾਲੀ ਤਾਂ ਅਜਿਹੀ ਗੱਲ ਹੈ ਕਿ ਜਿਸ ਨਾਲ ਹਜ਼ਾਰਾਂ ਜਾਨਾਂ ਬਚਾ ਸਕਦੇ ਹਾਂ। ਹੁਣ ਤੁਸੀਂ ਸੋਚਦੇ ਹੋਵੇਗੇ ਕਿ ਅਜਿਹਾ ਕਿਵੇਂ ਹੋ ਸਕਦਾ ਹੈ। ਕਿਉਂਕਿ ਭਾਵੇਂ ਵਿਗਿਆਨਕਾਂ ਨੇ ਬਹੁਤ ਖੋਜਾਂ ਕਰਕੇ ਬਹੁਤ ਸਾਰੀਆਂ ਬੀਮਾਰੀਆਂ ਦਾ ਇਲਾਜ ਲੱਭ ਲਿਆ ਹੈ ਪਰ ਅਜੇ ਵੀ ਬਹੁਤ ਸਾਰੀਆਂ ਬੀਮਾਰੀਆਂ ਜਿਵੇਂ ਏਡਜ਼ ਅਤੇ ਕੈਂਸਰ ਦਾ ਇਲਾਜ ਲੱਭਣਾ ਅਜੇ ਬਾਕੀ ਹੈ ਜਿਸ ਕਾਰਨ ਹਜ਼ਾਰਾਂ ਲੋਕਾਂ ਦੀਆਂ ਜਾਨਾਂ ਇਨ੍ਹਾਂ ਬੀਮਾਰੀਆਂ ਨਾਲ ਚਲੀਆਂ ਜਾਂਦੀਆਂ ਹਨ। ਸਾਡੇ ਡਾਕਟਰਾਂ ਅਤੇ ਵਿਗਿਆਨਕਾਂ ਨੂੰ ਇਨ੍ਹਾਂ ਦੇ ਇਲਾਜ ਲੱਭਣ ਲਈ ਮਨੁੱਖੀ ਸਰੀਰਾਂ ਦੀ ਲੋੜ ਹੁੰਦੀ ਹੈ।

ਇਨ੍ਹਾਂ ਤੋਂ ਇਲਾਵਾ ਜੋ ਦਾਨ ਅਸੀਂ ਜਿਉਂਦਿਆਂ ਕਰ ਸਕਦੇ ਹਾਂ ਉਹ ਹੈ ਖ਼ੂਨ ਦਾਨ ਜਾਂ ਗੁਰਦੇ ਦਾ ਦਾਨ। ਖ਼ੂਨ ਦਾਨ ਇਕ ਅਜਿਹਾ ਦਾਨ ਹੈ ਜਿਸ ਨਾਲ ਕੋਈ ਮੌਤ ਕੰਢੇ ਪਿਆ ਵਿਅਕਤੀ ਵੀ ਬਚ ਸਕਦਾ ਹੈ। ਇਸ ਨਾਲ ਸਾਨੂੰ ਕੋਈ ਫਰਕ ਨਹੀਂ ਪੈਂਦਾ ਪਰ ਜਿਸ ਵਿਅਕਤੀ ਦੀ ਜ਼ਿੰਦਗੀ ਬਚ ਜਾਂਦੀ ਹੈ ਉਹ ਤੁਹਾਨੂੰ ਜ਼ਿੰਦਗੀ ਭਰ ਅਸੀਸਾਂ ਦਿੰਦਾ ਨਹੀਂ ਥੱਕੇਗਾ।

ਅਸੀਂ ਤਾਂ ਸੰਸਾਰ ਤੋਂ ਚਲੇ ਹੀ ਜਾਣਾ ਹੈ ਕਿਉਂ ਨਾ ਅਸੀਂ ਅਜਿਹੇ ਦਾਨ ਕਰਕੇ ਦੂਜਿਆਂ ਨੂੰ ਜ਼ਿੰਦਗੀ ਬਖਸ਼ ਦੇਈਏ। ਪਰ ਨਾਲ ਨਾਲ ਇਕ ਹੋਰ ਵੀ ਸੁਆਲ ਉਠਦਾ ਹੈ ਖਾਸ ਕਰ ਪਿੰਡਾਂ ਵਿਚ ਅਨਪੜ੍ਹ ਔਰਤਾਂ ਵਿਚੋਂ, ਕਿ ਜਿਸ ਅੰਗ ਦਾ ਅਸੀਂ ਦਾਨ ਕਰ ਦਿੰਦੇ ਹਾਂ ਅਗਲੇ ਜਨਮ ਦੇ ਸਰੀਰ ਵਿਚ ਅਸੀਂ ਉਸ ਅੰਗ ਤੋਂ ਵਾਂਝੇ ਨਾ ਰਹਿ ਜਾਈਏ। ਕਿਸੇ ਵੀ ਤਰ੍ਹਾਂ ਦਾ ਭੂਤ ਪ੍ਰੇਤ ਬਣ ਕੇ ਸਾਨੂੰ ਤੰਗ ਨਾ ਕਰਨ ਲੱਗ ਜਾਵੇ। ਅਜਿਹੀਆਂ ਗੱਲਾਂ ਨੂੰ ਉਹ ਆਪਣੇ ਮਨ ਵਿਚ ਬਿਠਾ ਲੈਂਦੀਆਂ ਹਨ। ਜਦਕਿ ਅਜਿਹਾ ਸੋਚਣਾ 100% ਗਲਤ ਹੈ। ਇਸ ਵਿਚ ਕੋਈ ਸਚਾਈ ਨਹੀਂ। ਜਦੋਂ ਇਕ ਵਿਅਕਤੀ ਦਾ ਸਰੀਰ ਜਲ ਕੇ ਰਾਖ ਹੋ ਗਿਆ ਫਿਰ ਉਹ ਦੁਬਾਰਾ ਉਸੇ ਸਰੀਰ ਵਿਚ ਕਿਵੇਂ ਆ ਸਕਦਾ ਹੈ। ਲੋੜ ਹੈ ਸਾਨੂੰ ਆਮ ਜਨਤਾ ਨੂੰ ਇਨ੍ਹਾਂ ਭੁਲੇਖਿਆਂ ਵਿਚੋਂ ਕੱਢਣ ਦੀ ਤਾਂ ਕਿ ਅਸੀਂ ਵਹਿਮਾਂ ਭਰਮਾਂ ਤੋਂ ਮੁਕਤੀ ਪਾ ਸਕੀਏ। ਸੋ ਸਾਨੂੰ ਚਾਹੀਦਾ ਹੈ ਕਿ ਸਾਨੂੰ ਅੰਗ ਦਾਨ ਜਾਂ ਸਰੀਰ ਦਾਨ ਕਰਨ ਵਿਚ ਕਿਸੇ ਵੀ ਪ੍ਰਕਾਰ ਦਾ ਕੋਈ ਭਰਮ ਭੁਲੇਖਾ ਨਹੀਂ ਹੋਣਾ ਚਾਹੀਦਾ। ਸਾਨੂੰ ਇਕ ਤਰਕਸ਼ੀਲ ਦ੍ਰਿਸ਼ਟੀਕੋਣ ਅਪਣਾ ਕੇ ਮਨੁੱਖਤਾ ਦੀ ਭਲਾਈ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ। ਫਿਰ ਹੀ ਅਸੀਂ ਸਮਾਜ ਨੂੰ ਇਕ ਤਰਕਸ਼ੀਲ ਸਮਾਜ ਬਣਾ ਸਕਦੇ ਹਾਂ।

**ਜਸਵੀਰ ਕੌਰ, ਸ਼੍ਰੇਣੀ ਦਸਵੀਂ, ਸ. ਹਾਈ ਸਕੂਲ, ਛਾਜਲਾ**

---

**(ਇਸੇ ਇਕਾਈ ਵੱਲੋਂ ਕਰਵਾਏ ਗਏ ਪੇਪਰ ਰੀਡਿੰਗ ਮੁਕਾਬਲੇ ਵਿਚੋਂ ਪਹਿਲਾ ਸਥਾਨ ਹਾਸਲ ਕਰਨ ਵਾਲਾ ਪੇਪਰ)**

ਜਾਹ ਦੀਵਿਆ ਘਰ ਆਪਣੇ ਮੁਖ ਵਸਾਈ ਰਾਤ
ਰਿਜਕ ਲਿਆਈਂ ਭਾਲ ਕੇ ਤੇਲ ਲਿਆਈਂ ਸਾਥ

ਵਹਿਮਾਂ-ਭਰਮਾਂ ਦਾ ਜਨਮ ਮਨੁੱਖੀ ਹੋਂਦ ਤੋਂ ਹੀ ਸ਼ੁਰੂ ਹੋਇਆ ਹੈ। ਮੁੱਢ ਕਦੀਮ ਤੋਂ ਹੀ ਮਨੁੱਖ ਕੁਦਰਤੀ ਕਰੋਪੀਆਂ ਤੋਂ ਡਰਦਾ ਇਨ੍ਹਾਂ ਵਹਿਮਾਂਭਰਮਾਂ ਵਿਚ ਫਸਿਆ ਹੋਇਆ ਹੈ। ਜਿਵੇਂ ਕਿ ਉਤਰ ਵੈਦਕ ਕਾਲ ਵਿਚ ਬਲੀ ਦੇਣ ਦੀ ਰਸਮ, ਦੇਵਤਿਆਂ ਨੂੰ ਖੁਸ਼ ਰੱਖਣ ਲਈ ਯੱਗ ਆਦਿ ਕਰਨੇ, ਆਰੀਆ ਸਭਿਅਤਾ ਵਿਚ ਲਿੰਗ-ਯੋਨੀ ਦੀ ਪੂਜਾ ਕਰਨੀ ਵੀ ਇਨ੍ਹਾਂ ਵਹਿਮਾਂ ਵਿਚੋਂ ਮੁੱਖ ਹਨ। ਇਨ੍ਹਾਂ ਵਹਿਮਾਂ ਭਰਮਾਂ ਦਾ ਸਬੰਧ ਸਾਡੇ ਨੈਤਿਕ ਜੀਵਨ ਨਾਲ ਮਾਂ ਧੀ ਦੇ ਰਿਸ਼ਤੇ ਵਾਂਗ ਜੁੜਿਆ ਹੋਇਆ ਹੈ। ਜਿਵੇਂ ਕਿਸੇ ਕੰਮ ਦੇ ਕਰਨ ਤੋਂ ਪਹਿਲਾਂ ਦਿਨਾਂ ਬਾਰੇ ਵਿਚਾਰ ਕੀਤੀ ਜਾਂਦੀ ਹੈ ਜਿਵੇਂ ਬੁੱਧ ਕੰਮ ਸ਼ੁੱਧ ਆਦਿ।

ਇਸ ਬੀਮਾਰੀ ਦਾ ਅਸਰ ਪੇਂਡੂ ਲੋਕਾਂ ਵਿਚ ਭੂਤ ਪ੍ਰੇਤਾਂ ਤੇ ਟੂਣੇ ਟਾਮਣਾਂ ਦੇ ਰੂਪ ਵਿਚ ਦੇਖਣ ਨੂੰ ਮਿਲਦਾ ਹੈ। ਕਿਸੇ ਵੀ ਕੰਮ ਦਾ ਸਿਰੇ ਨਾ ਚੜ੍ਹਨਾ ਉਸ ਕੰਮ ਦੀ ਸ਼ੁਰੂਆਤ ਵੇਲੇ ਕੋਈ ਨੁਕਸਾਨ ਤਾਂ ਨਹੀਂ ਹੋਇਆ ਸੀ। ਅਜਿਹੀਆਂ ਗੱਲਾਂ ਆਮ ਸੁਨਣ ਵਿਚ ਆਉਂਦੀਆਂ ਹਨ। ਇਹ ਵਹਿਮ ਭਰਮ ਸਾਡੇ ਮਰਨ ਜੰਮਣ ਦੇ ਨਾਲ ਵੀ ਬੜਾ ਨਜ਼ਦੀਕੀ ਸਬੰਧ ਰਖਦੇ ਹਨ। ਮੇਰੇ ਵਿਚਾਰ ਵਿੱਚ ਸਾਡਾ ਸ਼ਹਿਰੀ ਜੀਵਨ ਵੀ ਇਸ ਲਾ-ਇਲਾਜ ਬੀਮਾਰੀ ਤੋਂ ਅਛੂਤਾ ਨਹੀਂ ਹੈ। ਅੱਜ ਕੱਲ੍ਹ ਆਮ ਤੌਰ ਤੇ ਯੁਵਾ ਪੀੜੀ ਉਪਰ ਕ੍ਰਿਕਟ ਦਾ ਅਸਰ ਕਾਫੀ ਦੇਖਣ ਵਿਚ ਆ ਰਿਹਾ ਹੈ ਜਿਵੇਂ ਕਿ ਜੇਕਰ ਭਾਰਤ ਪਾਕਿਸਤਾਨ ਦਾ ਮੈਚ ਸ਼ੁੱਕਰਵਾਰ ਨੂੰ ਹੋਵੇ ਤਾਂ ਨਿਸ਼ਚਿਤ ਤੌਰ ਤੇ



ਜਿੱਤ ਪਾਕਿਸਤਾਨ ਦੀ ਹੀ ਹੋਵੇਗੀ, ਇਹ ਆਮ ਧਾਰਨਾ ਦੇਖੀ ਜਾਂਦੀ ਹੈ। ਹੁਣ ਪਿੱਛੇ ਆਮ ਚਰਚਾ ਦਾ ਵਿਸ਼ਾ ਸੀ ਕਿ ਸ੍ਰੀ ਗਣੇਸ਼ ਜੀ ਦੀ ਮੂਰਤੀ ਨੇ ਦੁੱਧ ਪੀ ਲਿਆ। ਦੂਜੀ ਪੂਰਨਮਾਸ਼ੀ ਵਾਲੇ ਦਿਨ ਗਣੇਸ਼ ਜੀ ਦੀ ਮੂਰਤੀ ਅੱਗੇ ਪੰਜ ਦੀਵੇ ਲਾਉਣ ਨਾਲ ਹਰ ਇਕ ਮਨੋਕਾਮਨਾ ਪੂਰੀ ਹੋਵੇਗੀ ਆਦਿ ਪਹਿਲਾਂ ਪਹਿਲ ਵਹਿਮਾਂ ਭਰਮਾਂ ਦਾ ਮੁੱਖ ਕਾਰਨ ਅਗਿਆਨਤਾ ਭਾਵ ਅਨਪੜ੍ਹਤਾ ਨੂੰ ਮੰਨਿਆ ਜਾਂਦਾ ਸੀ। ਲੇਕਿਨ ਅਸੀਂ ਇਸ ਸਥਾਨ ਤੇ ਪੜ੍ਹ-ਪੱਥਰ ਸਿੱਧ ਹੋ ਰਹੇ ਹਾਂ।

ਮੈਂ ਤੁਹਾਡੇ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹਾਂ ਕਿ ਵਹਿਮਾਂ ਭਰਮਾਂ ਦਾ ਜਨਮਦਾਤਾ ਅਗਿਆਨਤਾ ਹੈ ਕਿਉਂਕਿ ਇਕ ਬੀਮਾਰ ਵਿਅਕਤੀ ਡਾਕਟਰ ਕੋਲ ਜਾਣ ਦਾ ਬਜਾਇ ਸਾਧੂ ਸੰਤਾਂ ਤੋਂ ਧਾਗੇ ਤਵੀਤ ਪੁਆ ਕੇ ਰਿਸ਼ਟ ਪੁਸ਼ਟ ਹੋਣਾ ਲੋਚਦਾ ਹੈ ਜੋ ਕਿ ਵਿਅਰਥ ਹੈ। ਵਿਗਿਆਨ ਦੁਆਰਾ ਕਈ ਖਤਰਨਾਕ ਬੀਮਾਰੀਆਂ ਦਾ ਇਲਾਜ ਲੱਭ ਕੇ ਇਨ੍ਹਾਂ ਉਤੇ ਕਾਬੂ ਪਾ ਲਿਆ ਹੈ। ਔਲਾਦ ਦਾ ਸੁਖ ਤਾਂ ਹਰ ਕੋਈ ਚਾਹੁੰਦਾ ਹੈ ਪਰ ਜੇਕਰ ਕਿਸੇ ਦੰਪਤੀ ਨੂੰ ਇਹ ਸੁਖ ਪ੍ਰਾਪਤ ਨਾ ਹੋਵੇ ਤਾਂ ਉਸ ਨੂੰ ਬਾਂਝ ਸਮਝ ਕੇ ਦੁਰਕਾਰਿਆ ਜਾਂਦਾ ਹੈ ਤੇ ਤਾਂਤਰਿਕ ਉਸ ਨੂੰ ਸੇਬ ਜਾਂ ਕੇਲੇ ਜਿਹੇ ਫਲ ਪ੍ਰਸ਼ਾਦ ਦਾ ਨਾਂ ਦੇ ਕੇ ਪੈਸੇ ਬਟੋਰਦੇ ਹਨ। ਇਥੋਂ ਤੱਕ ਕਿ ਬੱਚੇ ਤੱਕ ਪ੍ਰਾਪਤੀ ਲਈ ਜਾਨਵਰ ਜਾਂ ਕਿਸੇ ਦੇ ਬੱਚੇ ਨੂੰ ਚੁੱਕ ਕੇ ਬਲੀ ਦੇਣ ਵਾਲੀਆਂ ਖਬਰਾਂ ਨਿੱਤ ਪ੍ਰਤੀ ਦਿਨ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਹਨ।

ਅੱਜ ਕੱਲ੍ਹ ਵਿਦਿਆ ਦੇ ਪ੍ਰਸਾਰ ਨਾਲ ਮਨੁੱਖ ਨੂੰ ਕਾਫੀ ਸੋਝੀ ਆ ਗਈ ਹੈ। ਅਸੀਂ ਖੁਦ ਆਪਣੇ ਅੰਦਰ ਝਾਤੀ ਮਾਰੀਏ ਤਾਂ ਪਤਾ ਲਗਦਾ ਹੈ ਕਿ ਅਸੀਂ ਹਾਲੇ ਵੀ ਦੂਸਰੇ ਵਿਕਸਤ ਦੇਸ਼ਾਂ ਨਾਲੋਂ ਕਾਫੀ ਪਛੜੀ ਸੋਚ ਵਿਚ ਫਸੇ ਹੋਏ ਹਾਂ। ਮੇਰੇ ਖਿਆਲ ਨਾਲ ਤਾਂ ਇਸ ਬੀਮਾਰੀ ਦੀ ਤੁਲਨਾ ਏਡਜ਼ ਵਰਗੀ ਭਿਆਨਕ ਬੀਮਾਰੀ ਨਾਲ ਕਰਨੀ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਬੀਮਾਰੀ ਖਿਲਾਫ ਅੰਤਰ-ਰਾਸ਼ਟਰੀ ਪੱਧਰ ਤੇ ਇਕ ਮੁਹਿੰਮ ਚਲਾਉਣ ਦੀ ਵੀ ਲੋੜ ਹੈ। ਇਸ ਤੋਂ ਇਲਾਵਾ ਮੀਡੀਏ ਉਪਰ ਵੀ ਕੁੱਝ ਪ੍ਰੋਗਰਾਮਾਂ ਵਿਚ ਸੋਧ ਦੀ ਲੋੜ ਹੈ ਜਿਵੇਂ ਕਿ ਅਲਫ ਲੈਲਾ, ਸ਼ਕਤੀਮਾਨ ਵਰਗੇ ਸੀਰੀਅਲ ਚਲਾ ਕੇ ਇਕ ਨਿਰੋਗ ਬੂਟੇ ਦੀ ਜੜ੍ਹ ਵਿਚ ਸਿਉਂਕ ਦਾ ਕੰਮ ਕਰਨ ਵਾਲੀ ਗੱਲ ਕਰ ਦਿੱਤੀ ਹੈ। ਇਹੋ ਜਿਹੇ ਸੀਰੀਅਲ ਸਾਡੀ ਨਵੀਂ ਪੀੜ੍ਹੀ ਨੂੰ ਕੀ ਸੇਧ ਦੇ ਸਕਦੇ ਹਨ?

ਮੇਰੇ ਵਿਚਾਰ ਅਨੁਸਾਰ ਵਹਿਮਾਂ ਭਰਮਾਂ ਦੇ ਖਿਲਾਫ ਉਚੀ ਪ੍ਰਭਾਵਸ਼ਾਲੀ ਸੋਚ ਦੇ ਮਾਲਕ ਬੁੱਧੀਜੀਵੀਆਂ ਵਲੋਂ ਸਾਡੀ ਵਿਦਿਅਕ ਪ੍ਰਣਾਲੀ ਰਾਹੀਂ ਪ੍ਰਾਇਮਰੀ ਪੱਧਰ ਤੋਂ ਕਿਤਾਬਾਂ ਰਾਹੀਂ ਬੱਚਿਆਂ ਦੀ ਸੋਚ ਨੂੰ ਵਿਕਸਤ ਕੀਤਾ ਜਾਵੇ। ਇਹ ਕੰਮ ਸਿਰਫ ਤਰਕਸ਼ੀਲ ਸੁਸਾਇਟੀ ਦਾ ਹੀ ਨਹੀਂ ਸਗੋਂ ਸਾਡੀ ਵਿਦਿਅਕ ਪ੍ਰਣਾਲੀ ਦਾ ਵੀ ਇਕ ਮੁੱਖ ਅੰਗ ਬਣ ਜਾਣਾ ਚਾਹੀਦਾ ਹੈ ਤਾਂ ਜੋ ਸਾਡੀ ਨਵੀਂ ਪੀੜ੍ਹੀ ਦਾ ਪੌਦਾ ਜਦੋਂ ਫਲ ਦੇਣ ਜੋਗਾ ਹੋਵੇ ਤਾਂ ਇਸਨੂੰ ਨਿਰੋਗ ਤੇ ਉੱਚੇ ਗੁਣਾਂ ਵਾਲੇ ਫਲ ਲੱਗਣ।

**ਜਯੋਤੀ,**
**ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ, ਸੁਨਾਮ**

ਕੇਸ ਰਿਪੋਰਟ

## ਫਿਰ ਮਾਂ ਭੁੱਬੀਂ ਰੋ ਪਈ

ਪਿਛਲੇ ਦਿਨੀਂ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਆਈ ਇੱਕ ਦਰਦਨਾਕ ਘਟਨਾ ਡੱਬਵਾਲੀ ਦੇ ਆਸੇ ਪਾਸੇ ਦੇ ਪਿੰਡਾਂ ਵਿੱਚ ਚਰਚਾ ਦਾ ਵਿਸ਼ਾ ਬਣੀ ਰਹੀ। ਇਸ ਘਟਨਾ ਦਾ ਮੂਲ ਕਾਰਣ ਲੜਕੀ ਦਾ ਦਾਜ ਘੱਟ ਲਿਆਉਣਾ ਸੀ। ਲੜਕੀ ਦਾ ਪਤੀ ਤੇ ਸੱਸ ਵੱਧ ਦਾਜ ਦੀ ਇੱਛਾ ਰੱਖ ਰਹੇ ਸਨ ਪਰੰਤੂ ਲੜਕੀ ਵੱਲੋਂ ਹੋਰ ਦਾਜ ਲਿਆਉਣ ਤੋਂ ਅਸਮਰਥਾ ਪ੍ਰਗਟਾਉਣ ਤੇ ਉਹ ਅੰਦਰਖਾਤੇ ਉਸਨੂੰ ਖਤਮ ਕਰਨ ਦੀ ਸਾਜ਼ਿਸ਼ ਰਚਣ ਲੱਗ ਪਏ। ਇਸੇ ਸਾਜਿਸ਼ ਤਹਿਤ ਪਤੀ ਨੇ ਆਪਣੀ ਪਤਨੀ ਅਤੇ ਬੱਚੇ ਨੂੰ ਪੇਕੇ ਲਿਜਾਣ ਦਾ ਬਹਾਨਾ ਬਣਾਕੇ ਮੋਟਰਸਾਈਕਲ ਤੇ ਬਿਠਾ ਲਿਆ ਅਤੇ ਰਸਤੇ ਵਿੱਚ ਪੈਂਦੀ ਰਾਜਸਥਾਨ ਨਹਿਰ ਦੇ ਕਿਨਾਰੇ ਤੇ ਆ ਗਿਆ ਜਿੱਥੇ ਉਹਨੇ ਪਤਨੀ ਅਤੇ ਬੱਚੇ ਨੂੰ ਨਹਿਰ ਵਿੱਚ ਸੁੱਟਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਪਤਨੀ ਵੱਲੋਂ ਜਾਨ ਬਚਾਉਣ ਲਈ ਵਿਰੋਧ ਕਰਨ ਦੌਰਾਨ ਹੀ ਪਤੀ ਦੇ ਹੱਥ ਬੱਚਾ ਆ ਗਿਆ ਤੇ ਉਸਨੇ ਬੱਚਾ ਨਹਿਰ ਦੇ ਵਿੱਚ ਸੁੱਟ ਦਿੱਤਾ। ਇਸਤੇ ਲੜਕੀ ਨੇ ਵੀ ਨਹਿਰ ਵਿੱਚ ਛਾਲ ਮਾਰ ਦਿੱਤੀ। ਪਤੀ ਉਸ ਸਮੇਂ ਹੀ ਉਥੋਂ ਫਰਾਰ ਹੋ ਗਿਆ। ਇੱਕ ਮਦਦਗਾਰ ਨੇ ਲੜਕੀ ਨੂੰ ਨਹਿਰ ਵਿੱਚੋਂ ਕੱਢ ਕੇ ਸਰਕਾਰੀ ਹਸਪਤਾਲ ਡੱਬਵਾਲੀ ਦਾਖਿਲ ਕਰਵਾਇਆ ਗਿਆ।

ਹਸਪਤਾਲ ਵਿੱਚ ਕੁਝ ਸਮੇਂ ਬਾਅਦ ਲੜਕੀ ਨੂੰ ਹੋਸ਼ ਆ ਗਿਆ ਪ੍ਰੰਤੂ ਬੱਚੇ ਦੀ ਮੌਤ ਕਾਰਨ ਲੱਗੇ ਡੂੰਘੇ ਸਦਮੇ ਦੇ ਕਾਰਨ ਉਹ ਖਾਣਾ ਪੀਣਾ ਛੱਡ ਗਈ ਅਤੇ ਚੁੱਪਚਾਪ ਟਿਕਟਿਕੀ ਲਗਾਕੇ ਵੇਖੀ ਜਾਣ ਲੱਗ ਪਈ। ਸਰਕਾਰੀ ਡਾਕਟਰ ਨੇ ਦੇਖਿਆ ਕਿ ਇਹ ਸਿਰਫ ਦਵਾਈ ਨਾਲ ਠੀਕ ਹੋਣ ਵਾਲਾ ਕੇਸ ਨਹੀਂ ਹੈ, ਇਸ ਲਈ ਉਹਨਾਂ ਨੇ ਡੱਬਵਾਲੀ ਵਿਖੇ ਤਰਕਸ਼ੀਲ ਆਗੂ ਵਕੀਲ ਰਾਜਪਾਲ ਨਾਲ ਸੰਪਰਕ ਕੀਤਾ ਤੇ ਕੇਸ ਬਾਰੇ ਚਰਚਾ ਕੀਤੀ।

ਰਾਜਪਾਲ ਨੇ ਉਸ ਮਰੀਜ਼ ਲੜਕੀ ਨਾਲ ਗੱਲਬਾਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਜਿਆਦਾ ਰਿਸਪੌਂਸ ਨਾ ਮਿਲਿਆ। ਘਟਨਾ ਦੀ ਗਹਿਰਾਈ ਨਾਲ ਜਾਂਚ ਕਰਕੇ ਲੜਕੀ ਨੂੰ ਹਿਪਨੋਟਾਈਜ਼ ਕੀਤਾ ਗਿਆ ਅਤੇ ਉਸਨੂੰ ਉਸਦੀ ਕਲਪਨਾ ਵਿੱਚ ਬੱਚੇ ਨੂੰ ਹੂਬਹੂ ਵਿਖਾ ਦਿੱਤਾ ਤੇ ਕੱਪੜਿਆਂ ਦੀ ਗੰਢ ਜਿਹੀ ਬਣਾਕੇ ਉਸਦੀ ਬੁੱਕਲ 'ਚ ਰੱਖ ਦਿੱਤੀ ਤੇ ਲੜਕੀ ਆਪਣੇ ਬੱਚੇ ਦੇ ਭੁਲੇਖੇ ਉਸ ਗੰਢ ਨੂੰ ਮਮਤਾਮਈ ਢੰਗ ਨਾਲ ਪਲੋਸਣ ਲੱਗ ਪਈ। ਰਾਜਪਾਲ ਨੇ ਉਸ ਨਾਲ ਵਿਗਿਆਨਕ ਢੰਗ ਨਾਲ ਵਿਚਾਰ ਵਟਾਂਦਰਾ ਜਾਰੀ ਰੱਖਿਆ ਤੇ ਕੁਝ ਸਮੇਂ ਬਾਅਦ ਉਹ ਗਹਿਰੀ ਨੀਂਦ ਵਿੱਚ ਚਲੀ ਗਈ। ਨੀਂਦ ਵਿੱਚੋਂ ਉੱਠਣ 'ਤੇ ਲੜਕੀ ਆਪਣੇ ਵਿਛੜ ਚੁੱਕੇ ਬੱਚੇ ਬਾਰੇ ਪੁੱਛਕੇ ਰੋਣ ਲੱਗ ਪਈ ਅਤੇ ਉਸਦਾ ਰੋ ਰੋ ਕੇ ਗੁੱਭ ਗੁਲਾਹਟ ਨਿਕਲ ਗਿਆ। ਤਕੜੀ ਹਮਦਰਦੀ ਤੇ ਢੁਕਵੇਂ ਵਿਚਾਰ ਵਟਾਂਦਰੇ ਨਾਲ ਉਹ ਕਾਫੀ ਹੱਦ ਤੱਕ ਠੀਕ ਹੋ ਗਈ। ਇਸੇ ਤਰ੍ਹਾਂ ਚਾਰ ਪੰਜ ਦਿਨ ਹੋਰ ਸੰਮੋਹਨ ਕਰਨ ਨਾਲ ਲੜਕੀ ਬਿਲਕੁਲ ਨਾਰਮਲ ਹੋ ਗਈ। ਇਸ ਤਰਾਂ ਇੱਕ ਸਿਆਣੇ ਡਾਕਟਰ ਦੀ ਤਰਕਸ਼ੀਲ ਪਹੁੰਚ ਸਕਦਾ ਉਸ ਨੂੰ ਦੁਬਾਰਾ ਜਿੰਦਗੀ ਜਿਉਣ ਦਾ ਮੌਕਾ ਮਿਲ ਗਿਆ।

*ਮਾ. ਅਜਾਇਬ ਸਿੰਘ ਜਲਾਲਆਣਾ*

# ਹੱਡ ਬੀਤੀਆਂ- ਜੱਗ ਬੀਤੀਆਂ

## ਜਦੋਂ ਸ਼ਰਾਰਤ ਭਰਮ ਬਣ ਗਈ

ਕੋਈ 20-22 ਸਾਲ ਪਹਿਲਾਂ ਦੀ ਗੱਲ ਹੈ, ਉਦੋਂ ਮੈਂ ਮਸਾਂ 9-10 ਸਾਲਾਂ ਦਾ ਹੋਵਾਂਗਾ। ਅਸੀਂ ਆਂਢ-ਗੁਆਂਢ ਦੇ ਸਾਰੇ ਜੁਆਕ ਇਕੱਠੇ ਹੀ ਖੇਡਦੇ ਹੁੰਦੇ। ਸਾਡੇ ਘਰ ਤੋਂ ਥੋੜ੍ਹੀ ਹੀ ਵਿੱਥ 'ਤੇ ਇਕ ਸਾਧਾਂ-ਸੰਤਾਂ ਦਾ ਡੇਰਾ ਸੀ, ਜੋ ਹੁਣ ਵੀ ਹੈ। ਅੱਜ ਕੱਲ ਇਸ ਡੇਰੇ ਦੇ ਸੰਤ ਜਮਨਾ ਨਹੀਂ, ਗੰਗਾ ਗਿਰ ਹਨ। ਇਹ ਡੇਰਾ ਕਈ ਸਾਲਾਂ ਤੋਂ ਉਜਾੜ ਤੇ ਸੁੰਨਸਾਨ ਪਿਆ ਸੀ। ਕੋਈ ਸਾਧੂ-ਸੰਤ ਨਾ ਹੋਣ ਕਾਰਨ ਮਾਨਤਾ ਵੀ ਘਟ ਗਈ ਸੀ। ਦੂਜ ਵਾਲੇ ਦਿਨ ਹੀ ਮਾੜੀ-ਮੋਟੀ ਰੌਣਕ ਹੁੰਦੀ ਸੀ। ਅਸੀਂ ਕਈ ਵਾਰ ਸਾਰਾ ਦਿਨ ਡੇਰੇ ਵਿਚ ਹੀ ਖੇਡਦੇ ਸੀ ਅਤੇ ਹੋਰ ਵੀ ਕਈ ਤਰ੍ਹਾਂ ਦੀਆਂ ਸ਼ਰਾਰਤਾਂ ਕਰਦੇ ਰਹਿੰਦੇ ਸੀ। ਸਾਡੇ ਵਿਚੋਂ ਰਾਮ ਨਾਂ ਦਾ ਮੁੰਡਾ ਲੀਡਰ ਹੁੰਦਾ ਸੀ। ਉਹ ਜੋ ਕੁੱਝ ਕਹਿੰਦਾ, ਉਹ ਸਾਨੂੰ ਮੰਨਣਾ ਹੀ ਪੈਂਦਾ ਸੀ। ਕਿਉਂਕਿ ਉਹਦਾ ਸਾਰਿਆਂ ਤੇ ਰੋਹਬ ਸੀ। ਰੱਜਕੇ ਸ਼ਰਾਰਤੀ ਵੀ ਸੀ।

ਗਰਮੀ ਦੇ ਦਿਨ ਸਨ, ਸਕੂਲਾਂ ਵਿਚ ਗਰਮੀਆਂ ਦੀਆਂ ਛੁੱਟੀਆਂ ਹੋਣ ਕਾਰਨ ਆਪਣੇ ਦਿਨ ਡੇਰੇ ਵਿਚ ਹੀ ਬਿਤਾਉਂਦੇ। ਰਾਮ ਨੂੰ ਇਕ ਸਕੀਮ ਸੁੱਝੀ। ਸੁੱਝੀ ਵੀ ਕੀ ਸੀ ਅਸਲ ਵਿਚ ਉਹ ਸਾਨੂੰ ਡੇਰੇ ਦੇ ਗੁੰਬਦ ਵਿਚ ਵੜਕੇ ਹੱਥਾਂ 'ਤੇ ਉਥੋਂ ਹੀ ਕੋਈ ਸਾਧ ਰੰਗਾ ਜਿਹਾ ਕੱਪੜਾ ਚੜ੍ਹਾਕੇ ਤੇ ਡਰਾਉਣੀਆਂ ਆਵਾਜ਼ਾਂ ਕੱਢਕੇ ਸਾਨੂੰ ਡਰਾਉਣ ਲੱਗ ਗਿਆ। ਸਾਨੂੰ ਪਤਾ ਲੱਗਣ ਤੇ ਉਸਨੇ ਸਾਨੂੰ ਆਪਣੇ ਨਾਲ ਰਲਾ ਲਿਆ ਅਤੇ ਕਿਹਾ ਕਿ ਜੋ ਕੁੱਝ ਉਹ ਕਹੇਗਾ ਉਵੇਂ ਹੀ ਕਰਨਾ ਹੈ।

ਪਿੰਡ ਦੇ ਲੋਕਾਂ ਦੀ ਆਮ ਧਾਰਨਾ ਇਹ ਸੀ ਕਿ ਉਸ ਗੁੰਬਦ ਵਿਚ ਕੋਈ ਸਾਧੂ ਪ੍ਰਗਟ ਹੁੰਦਾ ਹੈ, ਜੋ ਰਾਤ ਦੇ ਸਹੀ ਬਾਰਾਂ ਵਜੇ 'ਔਲੱਖ' 'ਔਲੱਖ' ਸੱਤ ਵਾਰ ਕਰਦਾ ਹੈ। ਇਸ ਕਰਕੇ ਉਸ ਵਿਚ ਜਾਣ ਤੋਂ ਲੋਕ ਡਰਦੇ। ਰਾਮ ਨੇ ਸਾਨੂੰ ਆਕੇ ਦੱਸਿਆ ਕਿ ਉਹ ਉਸ ਗੁੰਬਦ ਵਿਚ ਜਾਕੇ ਆਇਆ ਹੈ। ਭਾਵੇਂ ਉਹ ਡਰਦਾ ਹੀ ਸੀ। ਪਰ ਉਥੇ ਲੀਰਾਂ, ਕੱਖਾਂ-ਕਾਨਿਆਂ ਬਗੈਰ ਕੁੱਝ ਵੀ ਨਹੀਂ। ਉਸਨੇ ਸਾਨੂੰ ਕਿਹਾ ਕਿ ਅਸੀਂ ਡੇਰੇ ਦੇ ਪਿਛਲੇ ਪਾਸਿਓਂ ਇੱਟਾਂ-ਰੋੜੇ ਆਦਿ ਅਜਿਹੇ ਢੰਗ ਨਾਲ ਸਿੱਟੀਏ ਕਿ ਕਿਸੇ ਨੂੰ ਕੁਝ ਪਤਾ ਨਾ ਲੱਗੇ। ਜਦੋਂ ਉਹ ਚੀਕ ਮਾਰੇਗਾ ਸਾਡੇ ਵਿਚੋਂ ਇਕ ਨੇ ਰੋੜਾ ਇਸ ਤਰ੍ਹਾਂ ਸੁੱਟਣਾ ਹੈ ਕਿ ਕਿਧਰੋਂ ਕੀ ਆ ਰਿਹਾ ਹੈ। ਬਸ ਫਿਰ ਕੀ ਸੀ, ਅਸੀਂ ਵਾਰੀ ਨਾਲ ਰੋੜੇ ਇਸ ਢੰਗ ਨਾਲ ਮਾਰਦੇ ਕਿ ਡੇਰੇ ਵਿਚ ਖੜ੍ਹੇ-ਬੈਠੇ ਸਾਰੇ ਭੱਜ ਜਾਂਦੇ। ਉਂਜ ਡੇਰੇ ਵਿਚ ਵਿਹਲੜ ਜਾਂ 60-70 ਸਾਲ ਦੀ ਉਮਰ ਦੇ ਲੋਕ ਹੀ ਹੁੰਦੇ। ਤਿੰਨ ਚਾਰ ਦਿਨਾਂ ਵਿਚ ਗੱਲ ਗਲੀ ਗੁਆਂਢ ਤੋਂ ਲੈ ਕੇ ਨੇੜੇ ਤੇੜੇ ਦੇ ਕਸਬਿਆਂ ਵਿਚ ਵੀ ਪਹੁੰਚ ਗਈ। ਅਜਿਹਾ ਰੌਲਾ ਪਿਆ ਕਿ ਬਾਬੇ ਕਰੋਪ ਹੋ ਗਏ ਹਨ। ਡੇਰੇ ਦੀ ਸਾਂਭ-ਸੰਭਾਲ ਨਹੀਂ ਹੋ ਰਹੀ। ਕੋਈ ਬਾਬਾ ਡੇਰੇ ਵਿਚ ਨਹੀਂ ਬਿਠਾਇਆ ਹੋਇਆ, ਕਰੋਪ ਹੋ ਗਏ ਨੇ ਕਿ ਉਨ੍ਹਾਂ ਦੀ ਪੂਜਾ ਨਹੀਂ ਹੁੰਦੀ। ਲੋਕਾਂ ਵਿਚ ਹਫੜਾ-ਦਫੜੀ ਮੱਚ ਗਈ। ਅਸੀਂ ਵੀ ਡਰ ਦੇ ਕਾਰਨ ਅਸਲੀ ਗੱਲ ਦੱਸਣ ਲਈ ਤਿਆਰ ਨਾ ਹੋਏ। ਬੱਸ ਲੋਕ ਅਨਪੜ੍ਹ ਤੇ ਅੰਧਵਿਸ਼ਵਾਸ਼ੀ ਹੋਣ ਕਾਰਨ ਡੇਰੇ ਵਿੱਚ ਜਲ ਚੜ੍ਹਾਉਣ ਅਤੇ ਧੂਪ ਬੱਤੀ ਕਰਨ ਲੱਗ ਪਏ। ਅਸੀਂ ਵੀ ਹੱਸਣ ਦੀ ਬਜਾਏ ਸੀਰੀਅਸ ਹੋ ਗਏ ਅਤੇ ਲੋਕਾਂ ਵਾਂਗ ਹੀ ਪੂਜਾ ਪਾਠ ਕਰਦੇ।

ਅਸੀਂ ਰੋੜੇ ਮਾਰਨੋਂ ਹਟ ਗਏ ਸਾਂ। ਡੇਰੇ ਦਾ ਸ਼ਾਂਤ ਮਹੌਲ ਬਣ ਗਿਆ। ਡੇਰੇ ਵਿਚ ਇਕ ਸਾਧੂ ਬਿਠਾਇਆ ਗਿਆ। ਪਰ ਮੇਰੇ ਮਨ ਵਿਚ ਇਹ ਅੰਧਵਿਸ਼ਵਾਸ਼ ਤੋੜਨ ਬਾਰੇ ਗੱਲ ਚਲਦੀ ਰਹਿੰਦੀ ਸੀ। ਅੱਜ ਤੱਕ ਉਨ੍ਹਾਂ ਲੋਕਾਂ ਨੂੰ ਸਾਡੇ ਤੇ ਸ਼ੱਕ ਨਹੀਂ ਹੋਈ ਕਿਉਂਕਿ ਉਹ ਤਾਂ ਇਹੀ ਸਮਝਦੇ ਰਹੇ ਕਿ ਇਹ ਡੇਰੇ ਦੀ ਪੂਜਾ ਕਾਰਨ ਹੀ ਮਾਹੌਲ ਸ਼ਾਂਤ ਹੋਇਆ ਹੈ। ਇਸ ਲਈ ਇਹ ਗੱਲ ਮੈਂ ਅੱਜ ਇਸ ਲਿਖਤ ਰਾਹੀਂ ਸਾਰੇ ਲੋਕਾਂ ਨੂੰ ਦੱਸ ਰਿਹਾ ਹਾਂ। ਜੇਕਰ ਤਰਕਸ਼ੀਲ ਲਹਿਰ ਖੜੀ ਨਾ ਹੋਈ ਹੁੰਦੀ ਤਾਂ ਮੈਂ ਇਹ ਕਦੇ ਵੀ ਨਾ ਦਸਦਾ ਕਿ ਇਹ ਸਾਰੀ ਸ਼ਰਾਰਤ ਸਾਡੀ ਸੀ ਨਾ ਕਿ ਕਿਸੇ ਦੇਵੀ ਦੇਵਤੇ ਜਾਂ ਸਾਧ ਦੀ ਕਰੋਪੀ ਨੇ ਮਾਹੌਲ ਖਰਾਬ ਕੀਤਾ ਹੋਇਆ ਸੀ।

*ਬਘੇਲ ਬੱਲਰਾਂ, ਪਾਤੜਾਂ (ਪਟਿਆਲਾ)*

## ਜਦੋਂ ਤਰਕਸ਼ੀਲ ਨੌਜਵਾਨ ਨੇ ਬਾਬੇ ਨੂੰ ਭਜਾ ਦਿੱਤਾ

ਪਿੰਡ ਦੀ ਦਾਣਾ ਮੰਡੀ ਵਿਚ ਇਕ ਬਾਬਾ ਆਇਆ ਸੀ ਜੋ ਕਿ ਉਥੇ ਹੀ ਝੁੱਗੀ ਪਾ ਕੇ ਰਹਿਣ ਲੱਗ ਪਿਆ। ਪਿੰਡ ਦੇ ਕੁਝ ਨੌਜਵਾਨ ਸ਼ਾਮ ਨੂੰ ਦਾਣਾ ਮੰਡੀ ਵੱਲ ਸੈਰ ਕਰਨ ਗਏ। ਉਨ੍ਹਾਂ ਨੇ ਉਸ ਬਾਬੇ ਦੇ ਸਾਹਮਣੇ ਇਕ ਆਦਮੀ ਬੈਠਾ ਦੇਖਿਆ। ਕੋਲ ਜਾ ਕੇ ਪਤਾ ਲੱਗਿਆ ਤਾਂ ਉਹ ਆਦਮੀ ਆਪਣੇ ਬਾਹਰ ਗਏ ਮੁੰਡੇ ਦੇ ਬਾਰੇ ਵਿਚ ਪੁੱਛ ਰਿਹਾ ਸੀ ਜੋ ਕਿ ਇਸ ਵਕਤ ਬਾਹਰਲੇ ਦੇਸ਼ ਦੀ ਜੇਲ੍ਹ ਵਿਚ ਸੀ। ਬਾਬਾ ਉਸ ਤੋਂ ਕੁਝ ਨਕਦੀ, ਬੋਤਲ ਅਤੇ ਇਕ ਮੁਰਗੀ ਮੰਗ ਰਿਹਾ ਸੀ ਅਤੇ ਕਹਿ ਰਿਹਾ ਸੀ ਕਿ ਮੈਂ ਮਾਤਾ ਨੂੰ ਮੰਨਦਾ ਹਾਂ ਅਤੇ ਤੇਰਾ ਮੁੰਡਾ ਮੈਂ ਇਥੇ ਬੈਠਾ ਹੀ ਛਡਾ ਦੇਵਾਂਗਾ। ਨੌਜਵਾਨਾਂ ਨੇ ਸਾਰੀ ਗੱਲ ਪਿੰਡ ਆ ਕੇ ਤਰਕਸ਼ੀਲ ਸੁਸਾਇਟੀ ਮੈਂਬਰ ਜਸਕਰਨ ਲੰਡੇ ਨੂੰ ਦੱਸੀ। ਉਹ, ਉਸ ਕੋਲ ਗਿਆ ਅਤੇ ਕਿਹਾ ਕਿ ਜੇ ਤੇਰੇ ਕੋਲ ਕੋਈ ਅਜਿਹੀ ਗੈਬੀ ਸ਼ਕਤੀ ਹੈ ਤਾਂ ਪਹਿਲਾਂ ਉਹ ਦਿਖਾ ਅਤੇ ਤਰਕਸ਼ੀਲ ਸੁਸਾਇਟੀ ਦੁਆਰਾ ਐਲਾਨਿਆ ਇਕ ਲੱਖ ਦਾ ਇਨਾਮ ਜਿੱਤ ਲੈ। ਉਸ ਬਾਬੇ ਨੇ ਸੁਸਾਇਟੀ ਮੈਂਬਰ ਨੂੰ ਕਿਹਾ ਕਿ ਕੱਲ ਵੀਰਵਾਰ ਹੈ ਤੂੰ ਦਸ-ਗਿਆਰਾਂ ਵਜੇ ਮੇਰੇ ਕੋਲ ਆ ਜਾਵੀਂ ਮੈਂ ਤੈਨੂੰ ਮਾਤਾ ਪ੍ਰਗਟ ਕਰ ਕੇ ਦਿਖਾਵਾਂਗਾ। ਜਸਕਰਨ ਲੰਡੇ ਜਦੋਂ ਅਗਲੇ ਦਿਨ ਉਥੇ ਗਿਆ ਤਾਂ ਬਾਬਾ ਪਹਿਲੀ ਰਾਤ ਹੀ ਉਥੋਂ ਭੱਜ ਗਿਆ ਸੀ। ਪਿੰਡ ਵਿਚ ਇਸ ਗੱਲ ਦੀ ਕਾਫੀ ਚਰਚਾ ਹੈ।

*ਗੁਰਪ੍ਰੀਤ ਬਰਾੜ 'ਲੰਡੇ'*





# ਜਦ ਅਖੌਤੀ ਸਿਆਣੇ ਤਰਕਸ਼ੀਲਾਂ ਦੇ ਸਾਹਮਣੇ ਹੋਏ

*ਰਾਮ ਸਵਰਨ*

ਤਰਕਸ਼ੀਲ ਲਹਿਰ ਲਈ ਕੰਮ ਕਰਦਿਆਂ ਨਿੱਤ ਨਵੀਆਂ ਸਮੱਸਿਆਵਾਂ, ਰਹੱਸਮਈ ਘਟਨਾਵਾਂ, ਮਨੋਉਲਝਣਾਂ ਤੇ ਗੈਰ ਕੁਦਰਤੀ ਵਰਤਾਰਿਆਂ ਨਾਲ ਵਾਹ ਪੈਂਦਾ ਹੈ। ਅਜਿਹੇ ਮਸਲਿਆਂ ਨਾਲ ਨਿਪਟਦਿਆਂ ਨਵੇਂ ਤਜਰਬੇ ਤੇ ਸਬਕ ਮਿਲਦੇ ਹਨ। ਪਰਿਵਾਰ ਦੇ ਸਹਿਯੋਗ ਤੇ ਘਟਨਾਵਾਂ ਕਰਨ ਵਾਲੇ ਵਿਅਕਤੀ ਦੀ ਮਨੋਸਥਿਤੀ ਤੇ ਸਮਾਜਿਕ ਹਾਲਤਾਂ ਨੂੰ ਭਾਂਪਦਿਆਂ ਲਹਿਰ ਦੇ ਸਿਦਕਵਾਨ ਕਾਮਿਆਂ ਨੇ ਹਮੇਸ਼ਾ ਸਹੀ ਦਿਸ਼ਾ ਵੱਲ ਹੀ ਕਦਮ ਵਧਾਏ ਹਨ। ਪਰ ਇਹ ਹੋਰ ਕਿਤੇ ਨਹੀਂ ਵਾਪਰਿਆ ਹੋਣਾ ਜਦ ਰਹੱਸਮਈ ਮਸਲਾ ਸੁਲਝਾਉਣ ਗਏ ਤਰਕਸ਼ੀਲਾਂ ਦਾ ਵਾਹ ਅਖੌਤੀ ਭੂਤ ਵਿੱਦਿਆ ਦੇ ਮਾਹਿਰ ਚੇਲਿਆਂ ਨਾਲ ਪੈ ਗਿਆ ਹੋਵੇ। ਇਸ ਅਜੀਬੋ ਗਰੀਬ ਸਥਿਤੀ ਦਾ ਸਾਹਮਣਾ ਮੰਡੀ ਕਾਲਾਂਵਾਲੀ (ਹਰਿਆਣਾ) ਦੇ ਤਰਕਸ਼ੀਲ ਆਗੂਆਂ ਨੂੰ ਕਰਨਾ ਪਿਆ।

ਸਥਾਨਕ ਮੰਡੀ ਦੇ ਇੱਕ ਮੁਹੱਲੇ ਵਿੱਚ ਇੱਕ ਪਰਿਵਾਰ ਰਹੱਸਮਈ ਘਟਨਾਵਾਂ ਤੋਂ ਪੀੜਿਤ ਸੀ। ਕਈ ਮਹੀਨਿਆਂ ਤੋਂ ਖੂਨ ਦੇ ਛਿੱਟੇ ਡਿੱਗ ਰਹੇ ਸਨ। ਕਦੇ ਕਦਾਈਂ ਕੱਪੜੇ ਕੱਟੇ ਜਾਣ ਦੀ ਘਟਨਾ ਵੀ ਵਾਪਰਦੀ ਸੀ। ਪਰਿਵਾਰ ਨੇ ਸਮਾਜ ਵਿੱਚ ਚਲਦੇ ਵਰਤਾਰੇ ਅਨੁਸਾਰ ਸਾਧ ਸਿਆਣਿਆਂ ਦੀ ਸ਼ਰਨ ਲਈ। ਹਰ ਕਿਸੇ ਨੇ ਪਰਿਵਾਰ ਨੂੰ ਚੱਕਰਾਂ ਵਿੱਚ ਫਸਾਈ ਰੱਖਿਆ ਤੇ ਘਟਨਾਵਾਂ ਦੀ ਜ਼ਿੰਮੇਵਾਰੀ ਵੱਖ ਵੱਖ ਨਾਵਾਂ ਨੂੰ ਸੌਂਪੀ। ਮਸਲਨ 'ਤੁਹਾਡੇ ਘਰ ਪ੍ਰੇਤ ਦਾ ਸਾਇਆ ਹੈ, ਘਰ ਤੇ ਕਿਸੇ ਕਚੀਲ ਭੂਤ ਦਾ ਪਹਿਰਾ ਹੈ, ਤੁਸੀਂ ਪੀਰ ਦੀ ਮੰਨਤਾ ਨਹੀਂ ਕੀਤੀ, ਇਹ ਉਸਦੀ ਕਰੋਪੀ ਦਾ ਨਤੀਜਾ ਹੈ...' ਆਦਿ ਗੱਲਾਂ ਪਰਿਵਾਰ ਨੂੰ ਸੁਣਨ ਨੂੰ ਮਿਲੀਆਂ। ਇਸ ਤਰ੍ਹਾਂ ਦੇ ਯਤਨਾਂ ਦੌਰਾਨ ਹੀ ਘਰ ਵਿੱਚ ਇੱਕ ਦੋ ਵਾਰ ਕੱਪੜੇ ਕੱਟੇ ਗਏ। ਪਰਿਵਾਰ ਦੀ ਵੱਡੀ ਨੂੰਹ ਵੀ ਕੁਝ ਢਿੱਲੀ ਮੱਠੀ ਰਹਿਣ ਲੱਗੀ। ਅਖੌਤੀ ਸਿਆਣਿਆਂ ਦੀਆਂ ਸੁਝਾਈਆਂ ਗੱਲਾਂ ਪਰਿਵਾਰ ਨੂੰ ਵੀ ਜਚਣ ਲੱਗੀਆਂ। ਟੂਣੇ ਟਾਮਣਾਂ ਤੇ ਧਾਰਮਿਕ ਰਸਮਾਂ ਦੇ ਸੁਝਾਏ ਇਲਾਜ ਉੱਪਰ ਪਰਿਵਾਰ ਦੇ ਹਜ਼ਾਰਾਂ ਰੁਪਏ ਖਰਚ ਹੋ ਗਏ।

ਪਰਿਵਾਰ ਦਾ ਇੱਕ ਨੌਜਵਾਨ ਪੜ੍ਹਿਆ ਲਿਖਿਆ ਤੇ ਬਾਹਰ ਉੱਠਣ ਬੈਠਣ ਵਾਲਾ ਸੀ। ਉਸਦੀ ਚੱਲ ਰਹੇ ਓਹੜ-ਪੋਹੜ ਤੋਂ ਸੰਤੁਸ਼ਟੀ ਨਹੀਂ ਸੀ। ਉਸਨੇ ਆਪਣੇ ਹੀ ਤੌਰ ਤੇ ਪਰਿਵਾਰ ਨਾਲ ਬਿਨਾਂ ਕੋਈ ਸਲਾਹ ਮਸ਼ਵਰਾ ਕੀਤਿਆਂ ਤਰਕਸ਼ੀਲਾਂ ਕੋਲ ਪਹੁੰਚ ਕੀਤੀ। ਉਸਨੇ ਪਰਿਵਾਰ ਦੀ ਸਾਰੀ ਵਿਥਿਆ ਸੁਣਾ ਕੇ ਮਸਲਾ ਹੱਲ ਕਰਨ ਦੀ ਬੇਨਤੀ ਕੀਤੀ। ਮਸਲਾ ਬਿਲਕੁਲ ਸਪੱਸ਼ਟ ਸੀ। ਤਰਕਸ਼ੀਲ ਆਗੂਆਂ ਨੇ ਪਰਿਵਾਰ ਦੀ ਪ੍ਰੇਸ਼ਾਨੀ ਨੂੰ ਮੁੱਖ ਰੱਖਦਿਆਂ ਅਖੌਤੀ ਸਿਆਣਿਆਂ ਦੀ ਦਖਲਅੰਦਾਜ਼ੀ ਬੰਦ ਕਰਨ ਲਈ ਉਹਨਾਂ ਦੇ ਘਰ ਜਾ ਕੇ ਪੜਤਾਲ ਕਰਨ ਦਾ ਸਮਾਂ ਨਿਸ਼ਚਿਤ ਕਰ ਲਿਆ। ਕੁਦਰਤੀ ਉਸੇ ਦਿਨ ਹੀ ਪਰਿਵਾਰ ਦੇ ਮੁਖੀ ਨੇ ਪਹਿਲਾਂ ਓਹੜ-ਪੋਹੜ ਕਰਨ ਵਾਲੇ 'ਸਿਆਣਿਆਂ' ਨੂੰ ਵੀ ਬੁਲਾਇਆ ਹੋਇਆ ਸੀ। ਮਿੱਥੇ ਦਿਨ ਤੇ ਜਾ ਕੇ ਤਰਕਸ਼ੀਲਾਂ ਨੇ ਜਦ ਪੜਤਾਲ ਲੱਗਭੱਗ ਮੁਕੰਮਲ ਕਰ ਲਈ ਤਾਂ ਚਾਰ ਪੰਜ ਚੇਲੇ ਆ ਧਮਕੇ।

''...ਤੇ ਤੁਸੀਂ ਹੋ ਤਰਕਸ਼ੀਲ ਆਲੇ, ਜਿਹੜੇ ਭੂਤਾਂ-ਪ੍ਰੇਤਾਂ ਨੂੰ ਨਹੀਂ ਮੰਨਦੇ ਤੇ ਸਾਡੇ ਖ਼ਿਲਾਫ ਅਵਾ-ਤਵਾ ਬੋਲਦੇ ਹੋ।'' ਇੱਕ ਚੇਲਾ ਬੋਲਿਆ।

''...ਬਾਬਾ ਜੀ, ਇਹ ਆਪਾਂ ਨੂੰ ਲੁਟੇਰੇ ਦੱਸਦੇ ਨੇ ਤੇ ਆਪਣਾ ਕੰਮ ਆਪ ਸ਼ੁਰੂ ਕਰੀ ਫਿਰਦੇ ਹਨ।'' ਦੂਸਰਾ ਬੋਲਿਆ।

''ਆਪਣਾ ਲੋਕਾਂ ਦੇ ਭਲੇ ਦਾ ਧੰਦਾ ਬੰਦ ਕਰਵਾਉਣ ਲਈ ਇਹਨਾਂ ਪੂਰੀ ਟਿੱਲ ਲਗਾਈ ਹੋਈ ਐ ਜਿਵੇਂ ਆਪ ਲੋਕਾਂ ਦੇ 'ਸਰਵਣ ਪੁੱਤ' ਹੋਣ।'' ਤੀਸਰੇ ਨੇ ਆਪਣਾ ਵਿਅੰਗ ਬਾਣ ਛੱਡਿਆ।

''ਇਹਨਾਂ ਨੇ ਪਿੰਡ ਪਿੰਡ ਜਾ ਕੇ ਆਪਣੇ 'ਭਗਤਾਂ' ਦਾ ਜੀਣਾ ਹਰਾਮ ਕੀਤਾ ਹੋਇਐ, ਚਲੋ ਚੰਗਾ ਹੋਇਆ, ਅੱਜ ਆਪਾਂ ਨੂੰ ਵੀ ਇਨ੍ਹਾਂ ਨਾਲ 'ਦੋ ਹੱਥ' ਕਰਨ ਦਾ ਮੌਕਾ ਮਿਲਿਐ'' ਚੌਥੇ ਚੇਲੇ ਨੇ ਆਖਿਆ।

ਤਰਕਸ਼ੀਲਾਂ ਦੀ ਤਿੰਨ ਮੈਂਬਰੀ ਟੀਮ ਜਿਸ ਵਿੱਚ ਹਰਦੇਵ ਸਿੰਘ ਕਾਲਾਂਵਾਲੀ, ਜੰਟਾ ਸਿੰਘ ਪਟਵਾਰੀ ਤੇ ਜਗਜੀਤ ਜੱਜੀ ਸ਼ਾਮਲ ਸਨ ਸਾਹਮਣੇ ਨਵੀਂ ਸਮੱਸਿਆ ਖੜੀ ਹੋ ਗਈ ਕਿ ਮਸਲੇ ਨੂੰ ਕਿਵੇਂ ਨਜਿੱਠਿਆ ਜਾਵੇ। ਚੇਲੇ ਪਰਿਵਾਰ ਮੁਖੀ ਦੇ ਬੁਲਾਵੇ ਤੇ ਆਏ ਸਨ। ਆਪਸ ਵਿੱਚ ਕੁਝ ਮਸ਼ਵਰਾ ਕਰਨ ਉਪਰੰਤ ਹਰਦੇਵ ਕਾਲਾਂਵਾਲੀ ਨੇ ਆਖਿਆ, ''ਭਾਈ ਸਾਹਿਬ! ਸਾਡੇ ਨਾਲ ਫਜ਼ੂਲ ਬੋਲਣ ਦੀ ਲੋੜ ਨਹੀਂ। ਅਸੀਂ ਪਰਿਵਾਰ ਦੇ ਬੁਲਾਵੇ ਤੇ ਇਹਨਾਂ ਦਾ ਮਸਲਾ ਹੱਲ ਕਰਨ ਲਈ ਆਏ ਹਾਂ। ਅਸੀਂ ਕੌਣ ਹਾਂ, ਕੀ ਕਰਦੇ ਹਾਂ ਤੇ ਕੀਹਦੇ ਵਾਸਤੇ ਕਰਦੇ ਹਾਂ, ਇਹ ਸਾਰੇ ਲੋਕਾਂ ਨੂੰ ਭਲੀ-ਭਾਂਤ ਪਤਾ ਹੈ। ਇਸ ਪਰਿਵਾਰ 'ਚ ਵਾਪਰਦੀਆਂ ਘਟਨਾਵਾਂ ਨੂੰ ਰੋਕਣ ਲਈ ਤੁਸੀਂ ਸਾਰਿਆਂ ਨੇ ਬਥੇਰਾ ਜ਼ੋਰ ਲਾਇਆ ਹੈ। ਹੁਣ ਚੰਗੀ ਗੱਲ ਇਹੋ ਹੈ ਕਿ ਸਾਨੂੰ ਆਪਣੇ ਕੰਮ ਕਰਨ ਦਿਓ ਤੇ ਸਾਡੇ ਕੰਮ ਵਿੱਚ ਦਖ਼ਲਅੰਦਾਜ਼ੀ ਨਾ ਕਰੋ।''

''ਦਖਲਅੰਦਾਜ਼ੀ ਕਿਉਂ ਨਾ ਕਰੀਏ, ਇਹ ਕੰਮ ਸਾਡਾ ਹੈ। ਸਾਡੀ ਵਿੱਦਿਆ ਦੀ ਖੇਡ ਹੈ। ਤੁਸੀਂ ਤਾਂ ਲੋਕਾਂ ਨੂੰ ਗਲਤ ਰਸਤੇ ਪਾਕੇ ਨੁਕਸਾਨ ਕਰਦੇ ਹੋ। ਪੀਰਾਂ ਫ਼ਕੀਰਾਂ ਤੋਂ ਬੇਮੁਖ਼ ਕਰਦੇ ਹੋ।'' ਇੱਕ ਚੇਲਾ ਬੋਲਿਆ।

''ਜੇਕਰ ਤੁਸੀਂ ਇਹ ਗੱਲ ਛੇੜ ਹੀ ਲਈ ਹੈ ਤਾਂ ਸੁਣੋ, ਇਹ ਲੋਕਾਂ ਨੂੰ ਵੀ ਤੇ ਤੁਹਾਨੂੰ ਵੀ ਭਲੀ ਭਾਂਤੀ ਪਤਾ ਹੈ ਕਿ ਤੁਸੀਂ ਲੋਕਾਂ ਦੇ ਕਿੰਨੇ ਕੁ ਭਲੇ ਕਰਦੇ ਹੋ। ਤੁਹਾਡੇ ਸਤਾਏ ਦੁਖੀ ਲੋਕਾਂ ਦੀਆਂ

ਖਬਰਾਂ ਰੋਜ਼ ਅਖਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਨੇ। ਦੂਸਰੇ ਪਾਸੇ ਅਸੀਂ ਹਾਂ, ਜਿਹਨਾਂ ਹਜ਼ਾਰਾਂ ਉਜੜਦੇ ਪਰਿਵਾਰਾਂ ਨੂੰ ਸੰਭਾਲਿਆ ਹੈ। ਹਜ਼ਾਰਾਂ ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਸੁਲਝਾਇਆ ਹੈ ਤੇ ਬਿਨਾਂ ਕਿਸੇ ਹਿੰਗ-ਫਟਕੜੀ ਦੇ ਉਨ੍ਹਾਂ ਉਲਝੇ ਮਸਲਿਆਂ ਨੂੰ ਹੱਲ ਕੀਤਾ ਜਿੱਥੇ ਤੁਹਾਡੇ ਵਰਗੇ 'ਵੱਸੋਂ ਬਾਹਰੀ ਗੱਲ' ਆਖਕੇ ਹੱਥ ਖੜੇ ਕਰ ਗਏ ਸਨ। ਇਹ ਸਭ ਕੁਝ ਵੇਖ ਸੁਣ ਕੇ ਵੀ ਤੁਸੀਂ ਆਪਣੇ ਆਪ ਨੂੰ ਸੱਚੇ ਸੁੱਚੇ ਆਖ ਰਹੇ ਹੋ?'' ਹਰਦੇਵ ਨੇ ਫਿਰ ਆਖਿਆ।

ਜਦ ਅਖੌਤੀ ਚੇਲਿਆਂ ਨੂੰ ਤਰਕਸ਼ੀਲਾਂ ਦੀਆਂ ਦਲੀਲਾਂ ਦਾ ਕੋਈ ਜਵਾਬ ਨਾ ਅਹੁੜਿਆ ਤਾਂ ਉਹਨਾਂ ਉੱਥੇ ਨਵਾਂ ਮਸਲਾ ਛੇੜ ਲਿਆ।

''ਸਾਡੀ ਵਿੱਦਿਆ ਦਸਦੀ ਹੈ ਕਿ ਇਸ ਪਰਿਵਾਰ ਵਿੱਚ ਵਾਪਰਦੀਆਂ ਘਟਨਾਵਾਂ ਕਿਸੇ ਭਟਕੀ ਰੂਹ ਦੀ ਕਾਰਵਾਈ ਹੈ। ਅਸੀਂ ਉਸ ਰੂਹ ਨੂੰ ਕਾਬੂ ਕਰਨ ਲਈ ਆਪਣਾ ਇਲਾਜ ਕੀਤਾ ਪਰ ਪਰਿਵਾਰ ਵੱਲੋਂ ਪੂਰਾ ਬੰਧੇਜ ਨਾ ਰੱਖਣ ਕਰਕੇ ਰੂਹ ਨੂੰ ਕਾਬੂ ਨਹੀਂ ਕੀਤਾ ਜਾ ਸਕਿਆ। ਪਰ ਤੁਸੀਂ ਅਜਿਹੀਆਂ ਗੱਲਾਂ ਮੰਨਣ ਤੋਂ ਇਨਕਾਰੀ ਹੋ। ਇਸ ਲਈ ਇਹ ਕੰਮ ਕਰਨਾ ਤੁਹਾਡੇ ਵੱਸ ਦਾ ਰੋਗ ਨਹੀਂ। ਅੱਜ ਅਸੀਂ ਤੁਹਾਡਾ ਢੰਗ-ਤਰੀਕਾ ਜਾਣ ਕੇ ਹੀ ਜਾਵਾਂਗੇ।'' ਚੇਲੇ ਨੇ ਆਖਿਆ।

ਚੇਲੇ ਪਰਿਵਾਰ ਮੁਖੀ ਨਾਲ ਆਏ ਹੋਣ ਕਰਕੇ ਤਰਕਸ਼ੀਲ ਟੀਮ ਲਈ ਇਹ ਨਿਵੇਕਲੀ ਸਮੱਸਿਆ ਗੰਭੀਰ ਸੀ। ਸੁਆਲ ਚੇਲਿਆਂ ਨਾਲ ਨਿਪਟਨ ਤੇ ਮਸਲਾ ਹੱਲ ਕਰਨ ਦਾ ਸੀ ਜਿਸ ਨਾਲ 'ਸੱਪ ਵੀ ਮਰ ਜਾਵੇ ਤੇ ਸੋਟੀ ਵੀ ਨਾ ਟੁੱਟੇ' ਵਾਂਗ ਸਥਿਤੀ ਸੰਭਾਲਣ ਦੀ ਲੋੜ ਸੀ। ਉਹਨਾਂ ਵੱਲੋਂ ਜ਼ਿਦ ਕਰਨ ਤੇ ਟੀਮ ਦੇ ਮੈਂਬਰਾਂ ਨੂੰ ਸਖਤ ਰੁਖ ਅਖ਼ਤਿਆਰ ਕਰਨਾ ਪਿਆ।

''ਤੁਹਾਡਾ ਤੇ ਸਾਡਾ ਰਸਤਾ ਅਲੱਗ ਹੈ। ਅਜਿਹੇ ਰਹੱਸਮਈ ਕੇਸਾਂ ਨੂੰ ਹੱਲ ਕਰਨ ਵਿੱਚ ਸਾਡੀ ਪਹੁੰਚ ਤੁਹਾਡੇ ਨਾਲੋਂ ਬਿਲਕੁਲ ਵੱਖਰੀ ਹੈ। ਸਾਡਾ ਢੰਗ ਤਰੀਕਾ ਜਾਨਣ ਸਬੰਧੀ ਤੁਹਾਡੇ ਵੱਲੋਂ ਦਬਾਅ ਪਾਉਣਾ ਬਿਲਕੁਲ ਗਲਤ ਗੱਲ ਹੈ। ਨਾ ਹੀ ਅਸੀਂ ਕਿਸੇ ਕੀਮਤ ਤੇ ਤੁਹਾਨੂੰ ਆਪਣਾ ਢੰਗ ਤਰੀਕਾ ਦੱਸਣਾ ਹੈ।'' ਜੰਟਾ ਸਿੰਘ ਪਟਵਾਰੀ ਨੇ ਇਹ ਆਖ ਕੇ ਦਖ਼ਲਅੰਦਾਜ਼ੀ ਕੀਤੀ।

''ਸਾਡੇ ਕੋਲ ਫਕੀਰਾਂ ਦਾ ਦੱਸਿਆ ਗੁਰਮੰਤਰ ਹੈ, ਅਸੀਂ ਤੁਹਾਡਾ ਢੰਗ ਜਾਣ ਕੇ ਕੀ ਲੈਣਾ ਹੈ। ਅਸੀਂ ਤਾਂ ਇਹੋ ਵੇਖਣਾ ਚਾਹੁੰਦੇ ਸਾਂ ਕਿ ਆਖਰ ਤੁਹਾਡੇ ਕੋਲ ਕਿਹੜੀ 'ਜਾਦੂ ਦੀ ਪੁੜੀ' ਹੈ ਜਿਸ ਨਾਲ ਤੁਸੀਂ ਸਾਡੀ ਵਿੱਦਿਆ ਨੂੰ ਨਕਾਰ ਕੇ ਮਸਲੇ ਹੱਲ ਕਰਨ ਦਾ ਦਾਅਵਾ ਕਰਦੇ ਹੋ।'' ਚੇਲਿਆਂ ਦਾ ਆਗੂ ਜਾਪਦਾ ਇੱਕ ਅਖੌਤੀ ਸਿਆਣਾ ਨਰਮ ਸੁਰ ਵਿੱਚ ਬੋਲਿਆ।

ਇਸ ਸਾਰੀ ਗੱਲਬਾਤ ਦੌਰਾਨ ਪਰਿਵਾਰ ਮੁਖੀ ਤੇ ਬਾਕੀ ਮੈਂਬਰ ਮੂਕ ਦਰਸ਼ਕ ਬਣ ਕੇ ਬੈਠੇ ਸੁਣਦੇ ਰਹੇ। ਆਖ਼ਰ ਤਰਕਸ਼ੀਲ ਟੀਮ ਨੂੰ ਲੈਕੇ ਆਉਣ ਵਾਲਾ ਨੌਜਵਾਨ ਚੇਲਿਆਂ ਨੂੰ ਸੰਬੋਧਿਤ ਕਰਕੇ ਬੋਲਿਆ, ''ਤੁਸੀਂ ਹੁਣ ਤੱਕ ਬਥੇਰਾ ਕੁਝ ਕੀਤਾ ਹੈ। ਹੁਣ ਸਾਨੂੰ ਕਰਨ ਦਿਓ।''

ਰਹੱਸਮਈ ਘਟਨਾਵਾਂ ਨੂੰ ਸੁਲਝਾਉਣ ਸਬੰਧੀ ਟੀਮ ਨੇ ਆਪਣੀ ਕਾਰਵਾਈ ਪਹਿਲਾਂ ਹੀ ਮੁਕੰਮਲ ਕਰ ਲਈ ਸੀ। ਦੋਸ਼ੀ ਵਿਅਕਤੀ ਨਾਲ ਗੱਲਬਾਤ ਹੀ ਬਾਕੀ ਸੀ। ਚੇਲਿਆਂ ਦੀ ਹਾਜ਼ਰੀ ਵਿੱਚ ਹੀ ਟੀਮ ਨੇ ਉਸ ਵਿਅਕਤੀ ਨਾਲ ਵੱਖਰੇ ਰੂਪ ਵਿੱਚ ਗੱਲਬਾਤ ਕਰਕੇ ਮਸਲਾ ਸੁਲਝਾ ਦਿੱਤਾ। ਪਰਿਵਾਰਕ ਮੈਂਬਰਾਂ ਨੂੰ ਦਿੱਤੀਆਂ ਗਈਆਂ ਹੋਰਨਾਂ ਹਦਾਇਤਾਂ ਦੇ ਨਾਲ ਇਹ ਹਦਾਇਤ ਵੀ ਕੀਤੀ ਗਈ ਕਿ ਅੱਗੇ ਤੋਂ ਸਾਧ-ਸਿਆਣਿਆਂ ਦੇ ਇਲਾਜ ਤੋਂ ਗੁਰੇਜ਼ ਕਰਨਾ ਹੈ। ਆਪਣਾ ਕੰਮ ਕਰਕੇ ਤਰਕਸ਼ੀਲ ਟੀਮ ਤਾਂ ਪਰਤ ਆਈ ਅਤੇ ਉਸ ਦਿਨ ਤੋਂ ਘਟਨਾਵਾਂ ਵੀ ਬੰਦ ਹੋ ਗਈਆਂ ਪਰ ਚੇਲਿਆਂ ਨੇ ਪਰਿਵਾਰ ਮੁਖੀ ਕੋਲ ਇਹ ਇਤਰਾਜ਼ ਰੱਖਿਆ ਕਿ ਤੁਸੀਂ ਤਰਕਸ਼ੀਲਾਂ ਨੂੰ ਸਾਡੇ ਬਰਾਬਰ ਬੁਲਾ ਕੇ ਸਾਡੀ ਵਿੱਦਿਆ ਦੀ ਬੇਪਤੀ ਕੀਤੀ ਹੈ।

## ਤੂੰ ਅਬਲਾ ਨਹੀਂ

ਹੰਝੂਆਂ ਦਾ ਹਥਿਆਰ ਛੱਡ
ਤੇ ਲੈ ਹਨੇਰੀਆਂ ਨਾਲ ਦਸਤਪੰਜਾ
ਗਿੜਗੜਾਉਣ ਨਾਲ ਨਹੀਂ ਮਿਲਦੇ ਹੱਕ
ਹੱਕ ਖੋਹਣੇ ਪੈਂਦੇ ਨੇ
ਬੇਸਮਝ ਬੱਚਾ ਵੀ
ਦੁੱਧ ਲਈ ਰੋਂਦਾ
ਤੂੰ ਤਾਂ ਸਮਝਦਾਰ ਏਂ
ਆਪਣੇ ਆਪ ਦੀ ਅਤੇ
ਆਪਣੀ ਜਾਤ ਦੀ
ਦੁਸ਼ਮਣ ਨਾ ਬਣ
ਮਰਦ ਨਾਲ ਬੇਸ਼ੱਕ
ਮੋਢਾ ਜੋੜ ਲਿਆ
ਪਰ
ਮੋਢੇ ਨਹੀਂ ਜੁੜੇ।
ਅਬਲਾ ਨਾ ਬਣ
ਤੂੰ ਝਾਂਸੀ ਏ, ਝਾਂਸੀ
ਕਿਉਂ ਬਣਦੀ ਏਂ ਮੁਥਾਜ ਕਿਸੇ ਦੀ
ਕਿਉਂ ਤੱਕਦੀ ਏਂ ਸਹਾਰਾ
ਟੋਭੇ ਦਾ ਡੱਡੂ ਨਾ ਬਣ
ਇੰਝ ਸਰਨਾ ਨਹੀਂ
ਉਕਰ ਦੇ ਸਾਰੇ ਆਲਮ ਉਤੇ
ਆਪਣਾ ਨਾਂਅ
ਤੇ ਪਾ ਸਮੇਂ ਦੀ ਹਿੱਕ ਉਤੇ
ਆਪਣੀਆਂ ਪੈੜਾਂ

ਅੰਮ੍ਰਿਤ ਰਿਸ਼ੀ

☆ ☆ ☆



ਸ਼ੌਂਕੀਆਂ ਲਈ

# ਕੱਚ ਦੀ ਬੋਤਲ ਉੱਪਰ ਚੁੱਕਣਾ

ਰਾਜਿੰਦਰ ਭਦੌੜ

ਇਸ ਆਈਟਮ ਦੀ ਤਿਆਰੀ ਲਈ ਬਹੁਤ ਜਿਆਦਾ ਸਮਾਨ ਦੀ ਲੋੜ ਨਹੀਂ ਹੈ। ਤੁਸੀਂ ਇੱਕ ਰੰਗਦਾਰ ਸ਼ੀਸ਼ੇ (ਕੱਚ) ਦੀ ਬੋਤਲ ਲੈਣੀ ਹੈ ਜਾਂ ਕੋਈ ਬੋਤਲ ਲੈ ਕੇ ਉਸ ਨੂੰ ਰੰਗ ਕਰ ਲਉ। ਦੂਸਰਾ ਇੱਕ ਕੱਪੜੇ ਦਾ ਡੰਡਾ ਤਿਆਰ ਕਰਨਾ ਹੈ ਜੋ ਬੋਤਲ ਦੇ ਮੂੰਹ ਵਿੱਚ ਅਸਾਨੀ ਨਾਲ ਪੈ ਸਕੇ। ਇਹ ਡੰਡਾ ਲੀਰਾਂ (ਕੱਪੜੇ) ਨੂੰ ਇਸ ਤਰ੍ਹਾਂ ਗੁੰਦ ਕੇ ਤਿਆਰ ਹੋਵੇ ਕਿ ਅਸਾਨੀ ਨਾਲ ਸਿੱਧਾ ਖੜ ਸਕੇ। ਹੁਣ ਇਸ ਨੂੰ ਦਰਸ਼ਕਾਂ ਸਾਹਮਣੇ ਬੋਤਲ ਵਿੱਚ ਪਾਉ। ਇਸ ਦੀ ਲੰਬਾਈ ਇੰਨੀ ਕੁ ਜਰੂਰ ਹੋਣੀ ਚਾਹੀਦੀ ਹੈ ਕਿ ਬੋਤਲ ਦੇ ਥੱਲੇ ਨਾਲ ਲੱਗ ਕੇ ਬਾਹਰ ਹੱਥ ਵਿੱਚ ਫੜਨ ਜੋਗਾ ਹਿੱਸਾ ਜਰੂਰ ਰਹਿ ਜਾਵੇ। ਹੁਣ ਤੁਸੀਂ ਦਰਸ਼ਕਾਂ ਵਿੱਚੋਂ ਕਿਸੇ ਨੂੰ ਬੁਲਾ ਕੇ ਇਹ ਕਹੋ ਕਿ ਡੰਡੇ ਨਾਲ ਬੋਤਲ ਨੂੰ ਉੱਪਰ ਚੁੱਕੇ। ਬੋਤਲ ਚੁੱਕਣ ਲਈ ਇੱਕ ਤੋਂ ਵੱਧ ਦਰਸ਼ਕ ਵੀ ਬੁਲਾਏ ਜਾ ਸਕਦੇ ਹਨ ਪਰ ਕੋਈ ਵੀ ਇਸਨੂੰ ਚੁੱਕ ਨਹੀਂ ਸਕੇਗਾ। ਇਸ ਆਈਟਮ ਨੂੰ ਹੋਰ ਰੌਚਕ ਬਣਾਉਣ ਲਈ ਤੁਸੀਂ 5-10 ਰੁਪਏ ਦਾ ਇਨਾਮ ਵੀ ਰੱਖ ਸਕਦੇ ਹੋ ਕਿ ਜੇਕਰ ਕੋਈ ਜੋ ਕੋਈ ਇਸ ਨੂੰ ਚੁੱਕ ਦੇਵੇਗਾ ਉਸ ਨੂੰ ਇਨਾਮ ਮਿਲੇਗਾ। ਪਰ ਇਸ ਨੂੰ ਕੋਈ ਵੀ ਨਹੀਂ ਚੁੱਕ ਸਕੇਗਾ। ਜਦੋਂ ਇਸ ਵਿੱਚ ਦਰਸ਼ਕ ਅਸਫਲ ਹੋਵੇਗਾ ਤਾਂ ਤੁਸੀਂ ਆਪਣੀ ਕਾਰਵਾਈ ਸ਼ੁਰੂ ਕਰੋ। ਬੋਤਲ ਨੂੰ ਮੂੰਹ ਤੋਂ ਫੜਕੇ ਚੁੱਕੋ ਤੇ ਇਸ ਤਰ੍ਹਾਂ ਘੁਮਾਉ ਕਿ ਇੱਕ ਵਾਰੀ ਬੋਤਲ ਪੁੱਠੀ ਹੋ ਜਾਵੇ। ਪੁੱਠੀ ਹੋਣ ਸਮੇਂ ਉਸੇ ਹੱਥ ਨਾਲ ਉਸ ਵਿੱਚ ਪਾਇਆ ਕੱਪੜੇ ਦਾ ਡੰਡਾ ਬਾਹਰ ਨੂੰ ਸਰਕਾ ਲਵੋ ਅਤੇ ਬੋਤਲ ਨੂੰ ਮੇਜ ਉੱਪਰ ਸਿੱਧੀ ਰੱਖ ਦਿਓ। ਆਈਟਮ ਦੀ ਰੌਚਕਤਾ ਲਈ ਦਰਸ਼ਕਾਂ ਨੂੰ ਕਿਸੇ ਕਹਾਣੀ ਜਾਂ ਗੱਲਬਾਤ ਨਾਲ 1-2 ਮਿੰਟ ਲੰਘਾਉ। ਹੁਣ ਤੁਸੀਂ ਜਾਦੂ ਮੰਤਰ ਦੇ ਬਹਾਨੇ ਜਾਂ ਜਾਦੂ ਨਾ ਹੋਣ ਦੇ ਬਹਾਨੇ ਝੁਰਲੂ ਮੁਰਲੂ ਕਰੋ ਤੇ ਕੱਪੜੇ ਦੇ ਡੰਡੇ ਨੂੰ ਹੱਥ ਪਾ ਕੇ ਉੱਪਰ ਚੁੱਕੋ। ਬੋਤਲ ਉਸ ਦੇ ਨਾਲ ਹੀ ਚੁੱਕੀ ਜਾਵੇਗੀ। ਇਸ ਨੂੰ ਚੁੱਕੇ ਹੋਏ ਹੀ ਤੁਸੀਂ ਆਪਣੀ ਗੱਲਬਾਤ ਜਾਰੀ ਰੱਖ ਸਕਦੇ ਹੋ। ਇਸ ਆਈਟਮ ਨੂੰ ਤੁਸੀਂ ਸਿਰਫ ਇੱਕ ਵਾਰੀ ਹੀ ਕਰਨਾ ਹੈ ਕਿਉਂਕਿ ਵਾਰੀ ਵਾਰੀ ਕਰਨ ਨਾਲ ਤੁਹਾਡੀ ਆਈਟਮ ਫੜੀ ਜਾਵੇਗੀ। ਹਾਂ ਤੁਸੀਂ ਦਰਸ਼ਕਾਂ ਵਿੱਚੋਂ ਦੁਬਾਰਾ ਕਿਸੇ ਨੂੰ ਬੋਤਲ ਚੁੱਕਣ ਲਈ ਸੱਦ ਸਕਦੇ ਹੋ ਪਰ ਦਰਸ਼ਕ ਤੋਂ ਬੋਤਲ ਚੁਕਾਉਣ ਤੋਂ ਪਹਿਲਾਂ ਤੁਹਾਨੂੰ ਕੱਪੜੇ ਦਾ ਡੰਡਾ ਇੱਕ ਵਾਰ ਹੇਠਾਂ ਨੂੰ ਕਰਨਾ ਪਵੇਗਾ। ਫਿਰ ਦਰਸ਼ਕ ਬੋਤਲ ਨੂੰ ਉੱਪਰ ਨਹੀਂ ਚੁੱਕ ਸਕੇਗਾ।

**ਵਿਆਖਿਆ-** ਬੋਤਲ ਵਿੱਚ ਤੁਸੀਂ ਇੱਕ ਟੁਕੜਾ ਛੋਟਾ ਜਿਹਾ ਲੱਕੜੀ ਦਾ ਜਾਂ ਕਾਰਕ ਦਾ ਪਾਉਣਾ ਹੈ ਜਿਹੜਾ ਬੋਤਲ ਨੂੰ ਉਲਟਾ ਕਰਨ ਸਮੇਂ ਉਸ ਦੇ ਮੂੰਹ ਵੱਲ ਨੂੰ ਆ ਜਾਵੇ ਅਤੇ ਖੜਕਾ ਵੀ ਨਾ ਕਰੇ। ਤੁਹਾਡੀ ਆਈਟਮ ਤਿਆਰ ਹੈ ਜਦੋਂ ਹਵਾ ਵਿੱਚ ਲਹਿਰਾਉਂਦੇ ਸਮੇਂ ਤੁਸੀਂ ਬੋਤਲ ਨੂੰ ਪੁੱਠੀ ਕਰੋਂਗੇ ਤਾਂ ਕਾਰਕ ਜਾਂ ਲੱਕੜੀ ਦਾ ਟੁਕੜਾ ਮੂੰਹ ਵੱਲ ਆ ਜਾਵੇਗਾ। ਉਹ ਟੁਕੜਾ ਕੱਪੜੇ ਦੇ ਡੰਡੇ ਅਤੇ ਬੋਤਲ ਦੇ ਵਿਚਕਾਰ ਫਸ ਜਾਵੇਗਾ ਅਤੇ ਡੰਡੇ ਨੂੰ ਬਾਹਰ ਨਹੀਂ ਜਾਣ ਦੇਵੇਗਾ। ਹੁਣ ਜਦੋਂ ਤੁਸੀਂ ਕੱਪੜੇ ਦੇ ਡੰਡੇ ਤੋਂ ਫੜ ਕੇ ਉੱਪਰ ਨੂੰ ਚੁੱਕੋਗੇ ਤਾਂ ਉਹ ਟੁਕੜਾ ਹੋਰ ਟਾਈਟ ਹੋ ਜਾਵੇਗਾ ਤੇ ਬੋਤਲ ਉੱਪਰ ਚੁੱਕੀ ਜਾਵੇਗੀ। ਜੇਕਰ ਕਿਸੇ ਦਰਸ਼ਕ ਨੂੰ ਫਿਰ ਬੁਲਾਉਣਾ ਹੈ ਤਾਂ ਕੱਪੜੇ ਦਾ ਡੰਡਾ ਹੇਠਾਂ ਨੂੰ ਕਰ ਕੇ ਟੁਕੜਾ ਦੁਬਾਰਾ ਬੋਤਲ ਵਿੱਚ ਸੁੱਟ ਦਿਓ।





## ਖ਼ਬਰ ਹੈ ਕਿ...

### ਕੋਲਡ ਡਰਿੰਕਸ ਵਿੱਚ ਕੀੜੇਮਾਰ ਦਵਾਈਆਂ ਦੀ ਹੋਂਦ ਮੁੜ ਸੱਚ ਸਾਬਤ

ਕੋਲਡ ਡਰਿੰਕਸ ਵਿੱਚ ਕੀੜੇਮਾਰ ਦਵਾਈਆਂ ਦੀ ਹੋਂਦ ਬਾਰੇ ਪੜਤਾਲ ਕਰਨ ਲਈ ਬਣਾਈ ਗਈ ਸੰਸਦ ਦੇ ਮੈਂਬਰਾਂ ਦੀ ਸਾਂਝੀ ਪਾਰਲੀਮਾਨੀ ਕਮੇਟੀ ਨੇ ਆਪਣੀ ਰਿਪੋਰਟ ਵਿੱਚ ਵਿਗਿਆਨ ਅਤੇ ਵਾਤਾਵਰਣ ਕੇਂਦਰ ਸੰਸਥਾ ਵੱਲੋਂ ਕੁਝ ਮਹੀਨੇ ਪਹਿਲਾਂ ਲਗਾਏ ਇਹਨਾਂ ਦੋਸ਼ਾਂ ਨੂੰ ਠੀਕ ਕਰਾਰ ਦਿੱਤਾ ਹੈ ਕਿ ਇਹਨਾਂ ਠੰਢਿਆਂ ਵਿੱਚ ਕੀੜੇਮਾਰ ਦਵਾਈਆਂ ਦੇ ਅੰਸ਼ ਮੌਜੂਦ ਹਨ। ਸ਼ਰਦ ਪਵਾਰ ਦੀ ਪ੍ਰਧਾਨਗੀ ਹੇਠ ਬਣੀ ਇਸ ਕਮੇਟੀ ਨੇ ਲਿਖਿਆ ਹੈ, '' ਅਸੀਂ ਇਸ ਸੰਸਥਾ ਵੱਲੋਂ ਮਨੁੱਖੀ ਸਿਹਤ ਅਤੇ ਖੁਰਾਕੀ ਸੁਰੱਖਿਆ ਦੇ ਅਤੀ ਮਹੱਤਵਪੂਰਨ ਮਸਲੇ ਪ੍ਰਤੀ ਦੇਸ਼ ਨੂੰ ਚੇਤੰਨ ਕਰਨ ਲਈ ਨਿਭਾਏ ਰੋਲ ਦੀ ਪ੍ਰਸੰਸਾ ਕਰਦੇ ਹਾਂ। ''

4 ਫਰਵਰੀ ਨੂੰ ਪੇਸ਼ ਕੀਤੀ ਗਈ ਇਸ ਰਿਪੋਰਟ ਅਨੁਸਾਰ ਕੇਂਦਰੀ ਖੁਰਾਕ ਲੈਬਾਰਟਰੀ ਕਲਕੱਤਾ ਅਤੇ ਕੇਂਦਰੀ ਖੁਰਾਕ ਤਕਨੀਕੀ ਖੋਜ ਸੰਸਥਾ ਮੈਸੂਰ ਵੱਲੋਂ ਅਲੱਗ ਅਲੱਗ ਤੌਰ 'ਤੇ ਇਹਨਾਂ ਠੰਢਿਆਂ ਦੀਆਂ 12 ਬਰਾਂਡਾਂ ਦੇ ਸੈਂਪਲਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਅਤੇ ਦੋਹਵਾਂ ਪ੍ਰਯੋਗਸ਼ਲਾਵਾਂ ਨੇ ਇਹਨਾਂ ਵਿੱਚ ਕੀੜੇਮਾਰ ਦਵਾਈਆਂ ਦੇ ਅੰਸ਼ ਮੌਜੂਦ ਪਾਏ। ਰਿਪੋਰਟ ਨੇ 6000 ਕਰੋੜ ਰੁਪਏ ਦੀ ਇਸ ਸਨਅਤ ਉਤੇ ਕੋਈ ਕੰਟਰੋਲ ਨਾ ਹੋਣ ਉਤੇ ਚਿੰਤਾ ਜਾਹਰ ਕਰਦਿਆਂ ਦਸਿਆ ਕਿ ਇਹਨਾਂ ਨੂੰ ਤਾਂ ਲਾਈਸੈਂਸ ਲੈਣ ਤੋਂ ਵੀ ਛੋਟ ਦਿੱਤੀ ਹੋਈ ਹੈ।

ਵਰਨਣਯੋਗ ਹੈ ਕਿ 5 ਅਗਸਤ 2003 ਨੂੰ ਸੈਂਟਰ ਫ਼ਾਰ ਸਾਇੰਸ ਐਂਡ ਐਨਵਾਇਰਮੈਂਟ ਨਾਮ ਦੀ ਸਮਾਜਸੇਵੀ ਸੰਸਥਾ ਨੇ ਕੋਕ ਅਤੇ ਪੈਪਸੀ ਵਰਗੇ ਠੰਢਿਆਂ ਵਿੱਚ ਕੀੜੇਮਾਰ ਦਵਾਈਆਂ ਦੀ ਮਾਤਰਾ ਨਿਸਚਿਤ ਸੀਮਾਂ ਤੋਂ ਬਹੁਤ ਵੱਧ ਹੋਣ ਦੀ ਰਿਪੋਰਟ ਪੇਸ਼ ਕਰਕੇ ਤਹਿਲਕਾ ਮਚਾ ਦਿੱਤਾ ਸੀ। ਕੰਪਨੀਆਂ ਵੱਲੋਂ ਰੌਲਾ-ਰੱਪਾ ਪਾਏ ਜਾਣ 'ਤੇ ਪਾਰਲੀਮੈਂਟ ਵੱਲੋਂ ਇਸ ਦੀ ਪੜਤਾਲ ਲਈ ਉਕਤ ਕਮੇਟੀ ਬਣਾਈ ਸੀ ਜਿਸਨੇ ਇਸ ਗੱਲ ਦੀ ਸਚਾਈ ਉਤੇ ਫਿਰ ਮੋਹਰ ਲਗਾ ਦਿੱਤੀ ਹੈ ਕਿ ਅਜਿਹੇ ਕੋਲਡ ਡਰਿੰਕ ਪੀਣਾ ਸਿਹਤ ਲਈ ਹਾਨੀਕਾਰਕ ਹਨ।

### ਸਾਇੰਸ ਨੂੰ ਰੁੱਖਾ ਵਿਸ਼ਾ ਬਨਾਉਣ ਲਈ ਮੇਨਕਾ ਜਿੰਮੇਵਾਰ

ਅੰਮ੍ਰਿਤਸਰ ਵਿਖੇ ਹੋਈ ਸੱਤਵੀਂ ਪੰਜਾਬ ਵਿਗਿਆਨ ਕਾਂਗਰਸ ਵਿੱਚ ਵਿਗਿਆਨੀਆਂ ਨੇ ਵਿਗਿਆਨ ਵਿੱਚ ਘਟਦੀ ਰੁਚੀ ਲਈ ਪ੍ਰਯੋਗੀ ਪ੍ਰਬੰਧਾਂ ਦੀ ਘਾਟ ਅਤੇ ਮੇਨਕਾ ਗਾਂਧੀ ਵੱਲੋਂ ਸੈਕੰਡਰੀ ਸਕੂਲਾਂ ਦੀਆਂ ਪ੍ਰਯੋਗਸ਼ਾਲਾਵਾਂ ਵਿੱਚ ਜਾਨਵਰਾਂ ਦੀ ਚੀਰਫਾੜ ਕਰਨ 'ਤੇ ਲਵਾਈ ਪਾਬੰਦੀ ਨੂੰ ਜਿੰਮੇਵਾਰ ਠਹਿਰਾਇਆ ਹੈ। ਮੀਟਿੰਗ ਵਿੱਚ ਮਤਾ ਪਾਸ ਕਰਕੇ ਸਰਕਾਰ ਤੋਂ ਮੰਗ ਕੀਤੀ ਗਈ ਕਿ ਡੱਡੂ, ਖਰਗੋਸ਼ ਅਤੇ ਚੂਹਿਆਂ ਦੀ ਚੀਰਫਾੜ ਕਰਕੇ ਜੀਵ ਵਿਗਿਆਨ ਨੂੰ ਸਹੀ ਢੰਗ ਨਾਲ ਸਮਝਾਉਣ ਦੀ ਵਿਧੀ ਨੂੰ ਮੁੜ ਸ਼ੁਰੂ ਕੀਤਾ ਜਾਵੇ। ਪੰਜਾਬ ਵਿਗਿਆਨ ਅਕੈਡਮੀ ਦੇ ਪ੍ਰਧਾਨ ਡਾ. ਬਾਂਸਲ ਨੇ ਕਿਹਾ ਕਿ ਜੰਤੂਆਂ ਦੀ ਚੀਰਫਾੜ ਕਰਨੀ ਵਿਗਿਆਨਕ ਪ੍ਰਯੋਗਾਂ ਦਾ ਜਰੂਰੀ ਅੰਗ ਹੈ ਪਰ ਮੇਨਕਾ ਸਾਰੀ ਦੁਨੀਆਂ ਤੋਂ ਉਲਟ ਚੱਲ ਕੇ ਇਸ ਬਾਰੇ ਐਵੇਂ ਹਾਏ ਤੋਬਾ ਮਚਾ ਰਹੀ ਹੈ।

### ਗਰੀਬੀ ਅਤੇ ਮਾਨਸਿਕ ਬਿਮਾਰੀਆਂ ਦਾ ਸਿੱਧਾ ਸਬੰਧ ਹੈ

ਗਰੀਬੀ ਅਤੇ ਮਾਨਸਿਕ ਬਿਮਾਰੀਆਂ ਆਪਸ ਵਿੱਚ ਅੰਤਰ ਸਬੰਧਿਤ ਹਨ, ਇਹ ਸਚਾਈ ਉਂਜ ਤਾਂ ਕਾਫੀ ਜਾਣੀ ਪਛਾਣੀ ਹੈ, ਪਰ ਇੱਕ ਨਵੇਂ ਅਧਿਐਨ ਨੇ ਇਸ ਨੂੰ ਸਬੂਤਾਂ ਸਹਿਤ ਪ੍ਰਗਟ ਕੀਤਾ ਹੈ। ਅਮਰੀਕਨ ਮੈਡੀਕਲ ਐਸੋਸੀਏਸ਼ਨ ਦੇ ਜਰਨਲ ਵਿੱਚ ਪ੍ਰਕਾਸ਼ਿਤ ਲਿਖਤ ਅਨੁਸਾਰ ਇਹ ਅਧਿਐਨ ਅਮਰੀਕਾ ਦੇ ਉਤਰੀ ਕੈਰੋਲੀਨਾ ਸੂਬੇ ਵਿੱਚ 9 ਤੋਂ 13 ਸਾਲ ਤੱਕ ਦੇ 1420 ਬੱਚਿਆਂ ਉਪਰ ਕੀਤਾ ਗਿਆ। ਅਧਿਐਨ ਦੇ ਸ਼ੁਰੂ ਵਿੱਚ ਇਨ੍ਹਾਂ ਬੱਚਿਆਂ ਵਿੱਚ ਮਾਨਸਿਕ ਵਿਗਾੜਾਂ ਨੂੰ ਅੰਗਣ ਲਈ ਟੈਸਟ ਕੀਤਾ ਗਿਆ ਅਤੇ ਫਿਰ ਹਰ ਸਾਲ ਅਜਿਹੇ ਟੈਸਟ ਕੀਤੇ ਜਾਂਦੇ ਰਹੇ। ਜਦ ਅਧਿਐਨ ਸ਼ੁਰੂ ਹੋਇਆ ਤਾਂ ਉਸ ਸਮੇਂ 68 ਪ੍ਰਤੀਸ਼ਤ ਬੱਚੇ ਗਰੀਬੀ ਰੇਖਾ ਤੋਂ ਥੱਲੇ ਵਾਲੇ ਪਰਿਵਾਰਾਂ ਨਾਲ ਸਬੰਧਿਤ ਸਨ। ਉਸ ਸਮੇਂ ਦੇ ਟੈਸਟ ਦਿਖਾ ਰਹੇ ਸਨ ਕਿ ਗਰੀਬ ਬੱਚਿਆਂ ਵਿੱਚ ਮਾਨਸਿਕ ਸਮਸਿਆਵਾਂ ਨਾਲ ਜੁੜਿਆ ਵਿਵਹਾਰ ਵਧੇਰੇ ਪ੍ਰਗਟ ਹੁੰਦਾ ਸੀ।

ਇਸੇ ਦੌਰਾਨ ਉਸ ਇਲਾਕੇ ਵਿੱਚ ਇੱਕ ਅਜਿਹੀ ਸਨਅਤ ਖੁੱਲ੍ਹ ਗਈ ਜਿਸ ਦਾ ਉਥੋਂ ਦੇ ਲੋਕਾਂ ਦੇ ਆਰਥਿਕ ਪੱਧਰ ਉਤੇ ਸਿੱਧਾ ਅਸਰ ਪਿਆ ਅਤੇ ਉਨ੍ਹਾਂ ਪਰਿਵਾਰਾਂ ਦੀ ਆਮਦਨ ਵਿੱਚ ਬੜੀ ਤੇਜੀ ਨਾਲ ਵਾਧਾ ਹੋਇਆ। ਇਸ ਤਬਦੀਲੀ ਨੇ ਖੋਜਕਾਰਾਂ ਨੂੰ ਇਸ ਗੱਲ ਦਾ ਮੌਕਾ ਦਿੱਤਾ ਕਿ ਉਹ ਆਰਥਿਕ ਹਾਲਤ ਵਿੱਚ ਆਉਣ ਵਾਲੀ ਤੇਜ ਤਬਦੀਲੀ ਦੇ ਮਾਨਸਿਕ ਅਸਰਾਂ ਦਾ ਅਧਿਐਨ ਕਰ ਸਕਣ। ਖੋਜਕਾਰਾਂ ਨੇ ਨੋਟ ਕੀਤਾ ਕਿ ਜਿਹੜੇ ਪਰਿਵਾਰ ਗਰੀਬੀ ਦੀ ਦਲਦਲ ਵਿਚੋਂ ਨਿਕਲ ਗਏ ਉਹਨਾਂ ਦੇ ਬੱਚਿਆਂ ਦੇ ਮਾਨਸਿਕ ਰੋਗ ਚਿੰਨ੍ਹਾਂ ਵਿੱਚ ਬਹੁਤ ਕਮੀ ਆ ਗਈ। ਸਮੇਂ ਦੇ ਬੀਤਣ ਨਾਲ ਇਹਨਾਂ ਬੱਚਿਆਂ ਵਿੱਚ ਜਿੱਦੀਪੁਣਾ, ਚੋਰੀ, ਧੱਕਾਮੁੱਕੀ ਹੋਈ ਜਾਣ, ਗੁੱਸੇ ਵਿੱਚ ਭੰਨਤੋੜ ਕਰਨ ਵਰਗੇ ਵਿਗਾੜਾਂ ਵੱਲ ਝੁਕਾਅ ਬਹੁਤ ਹੀ ਘਟ ਗਿਆ।

*ਨਿਊਯਾਰਕ ਟਾਈਮਜ਼ ਨਿਊਜ਼ ਸਰਵਿਸ*

### ਮੱਕੇ ਵਿੱਚ ਇਸ ਸਾਲ ਮੌਤਾਂ ਦੀ ਗਿਣਤੀ 244 ਹੋਈ

ਹਰ ਸਾਲ ਵਾਂਗ ਇਸ ਵਰ੍ਹੇ ਵੀ ਹੱਜ ਕਰਨ ਗਏ ਮੁਸਲਮਾਨਾਂ ਵੱਲੋਂ ਮੱਕੇ ਵਿਖੇ ਕਲਪਿਤ ਸ਼ੈਤਾਨ ਨੂੰ ਪੱਥਰ ਮਾਰਨ ਦੀ ਰਸਮ ਦੌਰਾਨ ਭਗਦੜ ਮੱਚ ਗਈ ਜਿਸਨੇ ਸਿੱਟੇ ਵਜੋਂ 244 ਮੌਤਾਂ ਹੋ ਗਈਆਂ ਅਤੇ ਸੈਂਕੜੇ ਹੋਰ ਜ਼ਖਮੀ ਹੋ ਗਏ। ਉਂਜ ਤਾਂ ਇਹ ਹਰ ਸਾਲ ਹੀ ਵਾਪਰਦਾ ਹੈ ਅਤੇ ਕੁਝ ਨਾ ਕੁਝ ਮੌਤਾਂ ਜਰੂਰ ਹੁੰਦੀਆਂ ਹਨ। ਪਿਛਲੇ ਸਾਲ 14 ਮਰੇ, ਉਸਤੋਂ ਪਿਛਲੇ ਵਰ੍ਹੇ 35 ਜਦ ਕਿ 1998 ਵਿੱਚ 119 ਸ਼ਰਧਾਲੂਆਂ ਨੇ ਜਾਨ ਗਵਾਈ। ਸਭ ਤੋਂ ਵੱਧ ਮੌਤਾਂ 1990 ਵਿੱਚ ਹੋਈਆਂ ਸਨ ਜਦ ਇਥੇ 1426 ਸ਼ਰਧਾਲੂ ਮਾਰੇ ਗਏ ਸਨ।

ਇਸ ਸਾਰੇ ਦੁਖਾਂਤ ਬਾਰੇ ਹੱਜ ਦੇ ਪ੍ਰਬੰਧਾਂ ਨਾਲ ਸਬੰਧਿਤ ਸਾਊਦੀ ਅਰਬ ਦੇ ਮੰਤਰੀ ਇਯਾਦ ਮਾਦਾਨੀ ਨੇ ਇਹ ਕਹਿ ਕੇ ਗੱਲ ਮੁਕਾ ਦਿੱਤੀ ਕਿ ਸਾਵਧਾਨੀਆਂ ਤਾਂ ਵਰਤੀਆਂ ਗਈਆਂ ਸਨ ਪਰ ਇਹ ਤਾਂ ਅੱਲਾ ਦੀ ਇੱਛਾ ਨਾਲ ਹੀ ਹੋਇਆ !|






### ਭਾਰਤ ਵਿੱਚ ਗਿਰਝਾਂ ਦੇ ਖਾਤਮੇ ਲਈ ਡਾਈਕਲੋਫੈਨਕ ਨਾਮ ਦੀ ਦਵਾਈ ਜਿੰਮੇਵਾਰ

ਵਿਗਿਆਨ ਦੇ ਨਾਮਵਰ ਰਸਾਲੇ 'ਨੇਚਰ' ਵਿੱਚ ਪ੍ਰਕਾਸ਼ਿਤ ਇਕ ਖੋਜ ਮੁਤਾਬਿਕ ਭਾਰਤ ਅਤੇ ਪਾਕਿਸਤਾਨ ਵਿੱਚ ਗਿਰਝਾਂ ਦੇ ਲੱਗਭੱਗ ਖਾਤਮੇ ਲਈ ਪਸ਼ੂਆਂ ਨੂੰ ਦਿੱਤੀ ਜਾਣ ਵਾਲੀ ਇੱਕ ਦਵਾਈ ਜਿੰਮੇਵਾਰ ਹੈ। ਇਹਨਾਂ ਦੋਹਵਾਂ ਦੇਸ਼ਾਂ ਵਿੱਚ ਡਾਈਕਲੋਫੇਨਕ ਨਾਮ ਦੀ ਇਹ ਦਵਾਈ ਪਸ਼ੂਆਂ ਵਿੱਚ ਦਰਦ ਅਤੇ ਸੋਜ ਨੂੰ ਘੱਟ ਕਰਨ ਲਈ ਆਮ ਵਰਤੀ ਜਾਂਦੀ ਹੈ। ਇਹ ਖੋਜ ਕਾਰਜ ਵਸ਼ਿੰਗਟਨ ਯੂਨੀਵਰਸਿਟੀ ਦੇ ਵਿਗਿਆਨੀ ਲਿੰਡਸੇ ਓਕਸ ਨੇ ਕੀਤਾ ਹੈ। ਸ਼੍ਰੀ ਲਿੰਡਸੇ ਮੁਤਾਬਿਕ ਉਸਨੇ 259 ਗਿਰਝਾਂ ਦੇ ਮੁਰਦਾ ਸਰੀਰਾਂ ਦਾ ਅਧਿਐਨ ਕੀਤਾ ਜਿਨ੍ਹਾਂ ਵਿੱਚ ਕਾਫੀ ਮਾਤਰਾ ਵਿੱਚ ਡਾਈਕਲੋਫੇਨਕ ਪਾਈ ਗਈ। ਇਹਨਾਂ ਗਿਰਝਾਂ ਦੇ ਸਰੀਰ ਵਿੱਚ ਇਹ ਦਵਾਈ ਉਹਨਾਂ ਮੁਰਦਾ ਪਸ਼ੂਆਂ ਦਾ ਮਾਸ ਖਾਣ ਤੋਂ ਆਈ ਜਿਨ੍ਹਾਂ ਦੇ ਸਰੀਰ ਵਿੱਚ ਇਹ ਦਵਾਈ ਮੌਜੂਦ ਸੀ। ਜ਼ਿਕਰਯੋਗ ਹੈ ਕਿ ਵਿਗਿਆਨੀ ਕਾਫੀ ਸਮੇਂ ਤੋਂ ਗਿਰਝਾਂ ਦੇ ਅਲੋਪ ਹੋਣ ਦੀ ਗੁੱਥੀ ਸੁਲਝਾਉਣ ਵਿੱਚ ਲੱਗੇ ਹੋਏ ਸਨ।

### ਹਰਟ ਅਟੈਕ ਬਾਰੇ ਜਾਨਣ ਲਈ ਖੂਨ ਦਾ ਨਵਾਂ ਟੈਸਟ ਵਿਕਸਿਤ

ਪੰਜਾਬ ਯੂਨੀਵਰਸਿਟੀ ਦੇ ਡਾ. ਰਜਨੀਕਾਂਤ ਮਿਸ਼ਰਾ ਨੇ ਖੂਨ ਦਾ ਇੱਕ ਅਜਿਹਾ ਨਵਾਂ ਟੈਸਟ ਵਿਕਸਿਤ ਕੀਤਾ ਹੈ ਜਿਸ ਨਾਲ ਇਹ ਬਹੁਤ ਸੌਖਿਆਂ ਅਤੇ ਬਹੁਤ ਜਲਦੀ ਇਹ ਪਤਾ ਲਗਾਇਆ ਜਾ ਸਕੇਗਾ ਕਿ ਛਾਤੀ ਦੇ ਖੱਬੇ ਪਾਸੇ ਉੱਠ ਰਹੀ ਪੀੜ ਕਿਤੇ ਮਾਰੂ ਦਿਲ ਦਾ ਦੌਰਾ ਤਾਂ ਨਹੀਂ।

ਆਪਣੀ ਚਾਰ ਸਾਲ ਦੀ ਖੋਜ ਬਾਅਦ ਡਾ. ਮਿਸ਼ਰਾ ਨੇ ਇਹ ਨਵੀਂ ਤਕਨੀਕ ਕੱਢੀ ਹੈ ਜਿਸ ਵਿੱਚ ਐਂਟੀਬਾਡੀਜ਼ ਵਾਲੇ ਇੱਕ ਕਾਗਜ਼ 'ਤੇ ਖ਼ੂਨ ਦੇ ਕੁਝ ਤੁਪਕੇ ਪਾਏ ਜਾਂਦੇ ਹਨ ਅਤੇ ਕੁਝ ਮਿੰਟਾਂ ਵਿੱਚ ਹੀ ਉਸਦੇ ਰੰਗ ਦੀ ਤਬਦੀਲੀ ਤੋਂ ਦਿਲ ਦੇ ਦੌਰੇ ਦੀ ਸੰਭਾਵਨਾ ਬਾਰੇ ਪਤਾ ਲੱਗ ਜਾਂਦਾ ਹੈ।

ਡਾ. ਮਿਸ਼ਰਾ ਅਨੁਸਾਰ ਮੌਜੂਦਾ ਸਮੇਂ ਵਿੱਚ ਈ.ਸੀ.ਜੀ. ਕਰਕੇ ਦਿਲ ਦੇ ਦੌਰੇ ਦਾ ਪਤਾ ਲਗਾਉਣ ਨਾਲੋਂ ਇਹ ਟੈਸਟ ਜਿਆਦਾ ਬਿਹਤਰ ਹੈ ਕਿਉਂਕਿ ਇਸ ਵਿੱਚ ਸਮਾਂ ਘੱਟ ਲਗਦਾ ਹੈ, ਸਸਤਾ ਹੈ ਅਤੇ ਇਸਤੋਂ ਇਲਾਵਾ ਇਹ ਖ਼ੂਨ ਵਿੱਚ ਆਈਆਂ ਛੋਟੀਆਂ ਤਬਦੀਲੀਆਂ ਨੂੰ ਵੀ ਫੜ ਲੈਂਦਾ ਹੈ ਜੋ ਮਗਰੋਂ ਵੱਡੇ ਦੌਰੇ ਦਾ ਕਾਰਣ ਬਣ ਸਕਦੀਆਂ ਹਨ। ਇਹ ਥੋੜੀਆਂ ਸਹੂਲਤਾਂ ਵਾਲੇ ਹਸਪਤਾਲਾਂ ਵਿੱਚ ਵੀ ਅਸਾਨੀ ਨਾਲ ਵਰਤਿਆ ਜਾ ਸਕਦਾ ਹੈ। ਡਾ. ਮਿਸ਼ਰਾ ਅਨੁਸਾਰ ਉਨ੍ਹਾਂ ਨੇ ਇਸਦੀ 500 ਮਰੀਜਾਂ 'ਤੇ ਸਫਲ ਪਰਖ ਕੀਤੀ ਹੈ ਅਤੇ ਇਸ ਖੋਜ ਦੇ ਪੇਟੈਂਟ ਲਈ ਅਰਜੀ ਦਿੱਤੀ ਹੋਈ ਹੈ।

### ਦਿਮਾਗੀ ਸ਼ਕਤੀ ਵਧਾਉਣ ਲਈ ਚੰਗੀ ਖੁਰਾਕ ਤੋਂ ਉਤੇ ਕੋਈ ਗੋਲੀ ਨਹੀਂ

ਮਾਹਿਰਾਂ ਅਨੁਸਾਰ ਯਾਦ ਸ਼ਕਤੀ ਵਧਾਉਣ ਦਾ ਦਾਅਵਾ ਕਰਨ ਵਾਲੀਆਂ ਗੋਲੀਆਂ ਜਾਂ ਦਵਾਈਆਂ ਬਿਲਕੁਲ ਵਿਅਰਥ ਹਨ। ਅਪੋਲੋ ਹਸਪਤਾਲ ਦਿੱਲੀ ਦੇ ਸੀਨੀਅਰ ਡਾਕਟਰ ਪੁਸ਼ਪੇਂਦਰ ਰੰਜਨ ਅਨੁਸਾਰ ਇਸ ਗੱਲ ਦਾ ਕੋਈ ਵਿਗਿਆਨਕ ਸਬੂਤ ਨਹੀਂ ਕਿ ਇਹ ਦਵਾਈਆਂ ਦਿਮਾਗੀ ਸ਼ਕਤੀ ਵਿੱਚ ਕੋਈ ਵਾਧਾ ਕਰਦੀਆਂ ਹਨ। ਡਾ. ਰੰਜਨ ਮੁਤਾਬਿਕ ਆਪਣੇ ਦਿਮਾਗ ਨੂੰ ਚੁਸਤ ਦਰੁਸਤ ਰੱਖਣ ਦੇ ਅਸਰਦਾਰ ਢੰਗ ਹੋਰ ਹਨ। ਬਹੁਤ ਸਾਰੇ ਅਧਿਐਨਾਂ ਨੇ ਇਹ ਸਿੱਧ ਕੀਤਾ ਹੈ ਕਿ ਸੰਤ੍ਰਿਪਤ ਚਰਬੀ ਜਿਵੇਂ ਘਿਉ ਆਦਿ ਦਿਮਾਗ ਦੀ ਕਾਰਜਕੁਸ਼ਲਤਾ ਵਿੱਚ ਵਿਘਨ ਪਾਉਂਦੇ ਹਨ। ਇਹ ਦਿਮਾਗੀ ਸੈਲਾਂ (Neurotransmitters) ਦੀ ਸੰਦੇਸ਼ ਲਿਜਾਣ ਦੀ ਸਮਰੱਥਾ ਨੂੰ ਘਟਾਉਂਦੇ ਹਨ। ਇਸਤੋਂ ਇਲਾਵਾ ਵਰਤ ਰੱਖਣੇ ਜਾਂ ਪਤਲੇ ਹੋਣ ਲਈ ਖੁਰਾਕ ਬਹੁਤ ਘਟਾ ਦੇਣੀ ਵੀ ਹਾਨੀਕਾਰਕ ਹੁੰਦੇ ਹਨ ਕਿਉਂਕਿ ਖੁਰਾਕੀ ਤੱਤਾਂ ਦੀ ਘਾਟ ਯਾਦ ਸ਼ਕਤੀ 'ਤੇ ਮਾੜਾ ਅਸਰ ਪਾਉਂਦੀ ਹੈ ਅਤੇ ਇਸ ਨਾਲ ਉਦਾਸੀ ਅਤੇ ,ਰਤਾ ਰੋਗ ਵਧਦਾ ਹੈ। ਇਸਦੇ ਮੁਕਾਬਲੇ ਹੇਠ ਲਿਖੀਆਂ ਖੁਰਾਕੀ ਵਸਤਾਂ ਦਿਮਾਗ ਦੀ ਕਾਰਜ ਕੁਸ਼ਲਤਾ ਵਧਾਉਣ ਲਈ ਲਾਭਦਾਇਕ ਹਨ।

1. ਵਿਟਾਮਿਨ ਏ, ਸੀ ਅਤੇ ਈ ਵਾਲੀਆਂ ਖੁਰਾਕੀ ਵਸਤਾਂ ਜਿਵੇਂ ਗਾਜਰਾਂ, ਹਰੀਆਂ ਪੱਤੇਦਾਰ ਸਬਜੀਆਂ, ਗਿਰੀਦਾਰ ਫਲ ਅਤੇ ਸੰਤਰਾ ਜਾਤੀ ਦੇ ਫਲ।
2. ਉਮੇਗਾ-3 ਫੈਟੀ ਐਸਿਡ ਜੋ ਮੱਛੀ, ਸਰੋਂ ਅਤੇ ਅਲਸੀ ਦਾ ਤੇਲ ਵਿਚੋਂ ਮਿਲਦੇ ਹਨ।
3. ਸਟਰਾਅਬੈਰੀ, ਅੰਗੂਰ, ਆਲੂ ਬੁਖਾਰੇ ਆਦਿ ਵਿਚਲੇ anthocyanins ਦਿਮਾਗੀ ਸੈਲਾਂ ਦੀ ਯੋਗਤਾ ਨੂੰ ਵਧਾਉਂਦੇ ਹਨ।
4. ਪਾਲਕ ਵਿਚਲਾ ਬੀਟਾ-ਕੈਰੋਟੀਨ, ਵਿਟਾਮਿਨ ਸੀ ਅਤੇ ਫੋਲਿਕ ਐਸਿਡ ਦਿਮਾਗ ਦੇ ਸੈਲਾਂ ਦੀ ਸੁਨੇਹੇ ਭੇਜਣ ਦੀ ਯੋਗਤਾ ਨੂੰ ਵਧਾਉਂਦੇ ਹਨ।
5. ਦਿਲ ਤੋਂ ਜਾਣ ਵਾਲੇ ਆਕਸੀਜਨ ਯੁਕਤ ਖ਼ੂਨ ਦਾ ਪੰਜਵਾਂ ਹਿੱਸਾ ਇਕੱਲੇ ਦਿਮਾਗ਼ ਨੂੰ ਜਾਂਦਾ ਹੈ। ਸਾਫ ਖ਼ੂਨ ਦੀ ਘਾਟ ਨਾਲ ਭੁੱਲਣ ਦੀ ਕ੍ਰਿਆ ਵਧ ਜਾਂਦੀ ਹੈ। ਇਸ ਵਾਸਤੇ ਕਸਰਤ ਕਰਨਾ ਵੀ ਬਹੁਤ ਲਾਭਦਾਇਕ ਰਹਿੰਦਾ ਹੈ ਕਿਉਂਕਿ ਇਹ ਖੂਨ ਦੇ ਦੌਰੇ ਨੂੰ ਤੇਜ ਕਰਦੀ ਹੈ|
6. ਸੰਗੀਤ ਸੁਨਣਾ, ਲੰਮੇ ਸਾਹ ਲੈਣਾ ਅਤੇ ਸਰੀਰ ਨੂੰ ਢਿੱਲਾ ਛੱਡ ਕੇ ਆਰਾਮ ਕਰਨਾ ਵੀ ਦਿਮਾਗੀ ਸ਼ਕਤੀ ਲਈ ਲਾਭਦਾਇਕ ਹੁੰਦੇ ਹਨ।

# ਜਿਗਿਆਸਾ

➢ *ਚੰਦ ਗ੍ਰਹਿਣ ਉਦੋਂ ਲਗਦਾ ਹੈ ਜਦ ਧਰਤੀ ਸੂਰਜ ਅਤੇ ਚੰਦਰਮਾ ਦੇ ਵਿਚਕਾਰ ਆ ਜਾਵੇ। ਪਰ ਚੰਦ ਦਾ ਹਰ ਰੋਜ ਵਧਦੇ ਜਾਣਾ, ਪੂਰਾ ਹੋਣ ਅਤੇ ਫਿਰ ਘਟਦੇ ਜਾਣਾ ਕੀ ਇਹ ਚੰਦ ਗ੍ਰਹਿਣ ਕਿਰਿਆ ਦੇ ਬਰਾਬਰ ਨਹੀਂ ? ਕਿਉਂਕਿ ਪੂਰਨਮਾਸ਼ੀ ਤੋਂ ਇਲਾਵਾ ਬਾਕੀ ਦਿਨਾਂ ਵਿੱਚ ਚੰਦ ਦਾ ਕੁਝ ਨਾ ਕੁਝ ਭਾਗ ਹਨੇਰਾ ਹੀ ਹੁੰਦਾ ਹੈ।*

➢ *ਧਰਤੀ ਗੋਲ ਹੋਣ ਕਰਕੇ ਕੀ ਸਮੁੰਦਰ ਵੀ ਗੁਲਾਈ ਵਿੱਚ ਹੈ? ਪਾਣੀ ਦਾ ਲੈਵਲ ਗੋਲਾਈ ਵਿੱਚ ਹੋ ਨਹੀਂ ਸਕਦਾ। ਇਹ ਤਾਂ ਸਮਤਲ ਹੀ ਹੁੰਦਾ ਹੈ। ਇਹ ਵਰਤਾਰਾ ਕੀ ਹੈ ?*

***ਸੁਰਜੀਤ ਸਿੰਘ, ਲੁਬਾਣਗੜ੍ਹ***

✲ ਨਹੀਂ, ਚੰਦ ਦਾ ਵਧਣਾ ਘਟਣਾ ਚੰਦਰਮਾ ਗ੍ਰਹਿਣ ਵਾਂਗ ਨਹੀਂ ਹੁੰਦਾ। ਜਦ ਚੰਦ ਦਾ ਥੋੜ੍ਹਾ ਜਿਹਾ ਭਾਗ ਹੀ ਚਮਕਦਾਰ ਨਜ਼ਰ ਆ ਰਿਹਾ ਹੁੰਦਾ ਹੈ ਤਾਂ ਇਸਦਾ ਕਾਰਣ ਇਹ ਹੁੰਦਾ ਹੈ ਕਿ ਚੰਦ ਦੇ ਜਿਸ ਹਿੱਸੇ ਉਤੇ ਉਸ ਵਕਤ ਸੂਰਜ ਦੀ ਰੋਸ਼ਨੀ ਪੈ ਰਹੀ ਹੁੰਦੀ ਹੈ ਉਹ ਹਿੱਸਾ ਧਰਤੀ ਵਾਲੇ ਪਾਸੇ ਵੱਲ ਨੂੰ ਨਹੀਂ ਹੁੰਦਾ। ਕਿਉਂਕਿ ਚੰਦ ਖੁਦ ਪ੍ਰਕਾਸ਼ਵਾਨ ਨਹੀਂ ਹੈ ਇਸ ਲਈ ਸਾਨੂੰ ਚੰਦ ਦਾ ਉਹੀ ਹਿੱਸਾ ਚਮਕਦਾਰ ਨਜ਼ਰ ਆਉਂਦਾ ਹੈ ਜਿਸ ਉਤੇ ਸੂਰਜ ਦੀ ਰੋਸ਼ਨੀ ਪੈ ਰਹੀ ਹੋਵੇ। ਇਸਦੇ ਮੁਕਾਬਲੇ ਚੰਦ ਗ੍ਰਹਿਣ ਦੇ ਸਮੇਂ ਚੰਦ ਦਾ ਕੁਝ ਭਾਗ ਹਨੇਰਾ ਹੋ ਜਾਣ ਦਾ ਕਾਰਣ ਇਹ ਹੁੰਦਾ ਹੈ ਕਿ ਧਰਤੀ ਦਾ ਪ੍ਰਛਾਵਾਂ ਉਸ ਉਪਰ ਪੈਣ ਕਾਰਣ ਉਸਦੀ ਚਮਕ ਖਤਮ ਹੋ ਜਾਂਦੀ ਹੈ। ਇਸ ਮਾਮਲੇ ਵਿੱਚ ਇਹ ਗੱਲ ਵੀ ਯਾਦ ਰੱਖਣਯੋਗ ਹੈ ਕਿ ਚੰਦ ਗ੍ਰਹਿਣ ਹਮੇਸ਼ਾਂ ਪੂਰਨਮਾਸ਼ੀ ਵਾਲੇ ਦਿਨ ਹੀ ਲਗਦਾ ਹੈ ਅਤੇ ਇਸ ਰਾਤ ਚੰਦ ਦਾ ਸਾਰਾ ਚਮਕਦਾਰ ਪਾਸਾ ਧਰਤੀ ਵੱਲ ਹੀ ਹੁੰਦਾ ਹੈ।

✲ ਸਮੁੰਦਰ ਦਾ ਲੈਵਲ ਗੋਲਾਈ ਵਿੱਚ ਹੈ। ਅਸਲ ਵਿੱਚ ਧਰਤੀ ਦੇ ਗੋਲ ਹੋਣ ਬਾਰੇ ਪਹਿਲੇ ਸੰਕੇਤ ਵੀ ਸਮੁੰਦਰ ਵਿੱਚ ਆਉਂਦੇ ਜਹਾਜਾਂ ਨੂੰ ਦੂਰੋਂ ਵੇਖਣ ਤੋਂ ਹੀ ਮਿਲੇ ਸਨ। ਸਮੁੰਦਰ ਦੇ ਕਿਨਾਰੇ ਖੜ੍ਹੇ ਵਿਅਕਤੀ ਵੇਖਦੇ ਸਨ ਕਿ ਦੂਰੋਂ ਆ ਰਹੇ ਸਮੁੰਦਰੀ ਜਹਾਜ ਦਾ ਪਹਿਲਾਂ ਉਪਰਲਾ ਹਿੱਸਾ ਹੀ ਦਿਸਣਾ ਸ਼ੁਰੂ ਹੁੰਦਾ ਹੈ ਹੌਲੀ ਹੌਲੀ ਬਾਕੀ ਦਾ ਜਹਾਜ ਬਾਅਦ ਵਿੱਚ ਦਿਸਣ ਲਗਦਾ ਹੈ। ਉਨ੍ਹਾਂ ਨੇ ਸੋਚਿਆ ਕਿ ਜੇ ਸਮੁੰਦਰ ਦਾ ਤਲ ਪੂਰੀ ਤਰ੍ਹਾਂ ਸਮਤਲ ਹੋਵੇ ਤਾਂ ਸਾਰਾ ਜਹਾਜ ਹੀ ਦਿਸਣ ਲੱਗ ਜਾਣਾ ਚਾਹੀਦਾ ਹੈ। ਇਸਤੋਂ ਪਤਾ ਚਲਦਾ ਸੀ ਕਿ ਸਮੁੰਦਰ ਦਾ ਪਾਣੀ ਗੋਲਾਈ ਵਿੱਚ ਹੈ। ਸੋ ਧਰਤੀ ਦੀ ਗੋਲਾਈ ਬਾਰੇ ਇਸ ਵਰਤਾਰੇ ਨੂੰ ਇੱਕ ਸਬੂਤ ਵਜੋਂ ਹੀ ਪੇਸ਼ ਕੀਤਾ ਜਾਂਦਾ ਰਿਹਾ ਹੈ।

ਧਰਤੀ ਦਾ ਆਕਾਰ ਬਹੁਤ ਵੱਡਾ ਹੋਣ ਕਰਕੇ ਇਸਦੀ ਗੋਲਾਈ ਮਨੁੱਖ ਦੇ ਵੇਖਣ ਘੇਰੇ ਵਿੱਚ ਐਨੀ ਘੱਟ ਹੈ ਕਿ ਸਾਨੂੰ ਇਹ ਸਮਤਲ ਹੀ ਦਿਸਦੀ ਹੈ, ਇਹੀ ਗੱਲ ਪਾਣੀ ਬਾਰੇ ਹੈ ਅਤੇ ਅਮਲੀ ਤੌਰ 'ਤੇ ਥੋੜ੍ਹੇ ਪਾਣੀ ਨੂੰ ਅਸੀਂ ਸਮਤਲ ਹੀ ਮੰਨਾਂਗੇ।

➢ *ਵਿਆਹ ਸ਼ਾਦੀਆਂ ਦੇ ਕਾਰਡਾਂ ਉਪਰ ਛਪੇ R.S.V.P. ਤੋਂ ਕੀ ਭਾਵ ਹੁੰਦਾ ਹੈ ?*

***ਚਮਕੌਰ ਸਿੰਘ ਬੀਰ, ਜਸਮੇਲ ਸਿੰਘ ਕੁਲਰੀਆਂ, ਮਿਸਟਰ ਸੋਮਾ ਅਤੇ ਜਸਵੀਰ ਕੌਰ ਹੋਡਲਾਂ***

ਸੱਦਾ ਪੱਤਰਾਂ ਉਤੇ ਆਮ ਲਿਖਿਆ ਜਾਂਦਾ ਇਹ ਸ਼ਬਦ ਫਰਾਂਸੀਸੀ ਭਾਸ਼ਾ ਦੇ repondez s'il vous plait ਦਾ ਸੰਖੇਪ ਰੂਪ ਹੈ। ਇਸਦਾ ਅਰਥ ਬਣਦਾ ਹੈ 'ਕ੍ਰਿਪਾ ਕਰਕੇ ਉਤਰ ਦਿਓ'। ਅਮਲੀ ਤੌਰ 'ਤੇ ਇਸਦਾ ਮਕਸਦ ਇਹ ਹੁੰਦਾ ਹੈ ਕਿ ਕਾਰਡ ਪ੍ਰਾਪਤ ਕਰਤਾ ਸੰਬਧਿਤ ਫੰਕਸ਼ਨ ਵਿੱਚ ਸ਼ਾਮਲ ਹੋਣ ਜਾਂ ਨਾ ਹੋਣ ਬਾਰੇ ਇਸ ਸ਼ਬਦ ਦੇ ਹੇਠ ਲਿਖੇ ਗਏ ਵਿਅਕਤੀ ਨੂੰ ਸੂਚਿਤ ਕਰੇ। ਇਹ ਰਿਵਾਜ ਪੱਛਮੀ ਮੁਲਕਾਂ ਵਿੱਚ ਪ੍ਰਚਲਿਤ ਹੈ ਤਾਂ ਜੋ ਕਾਰਡ ਭੇਜਣ ਵਾਲੇ ਨੂੰ ਆਉਣ ਵਾਲੇ ਸੰਭਾਵੀ ਮਹਿਮਾਨਾਂ ਦੀ ਗਿਣਤੀ ਦਾ ਪਤਾ ਲੱਗ ਜਾਵੇ ਅਤੇ ਜੋ ਮਹਿਮਾਨਾਂ ਦੇ ਰਹਿਣ ਸਹਿਣ ਅਤੇ ਖਾਣ ਪੀਣ ਦੇ ਪ੍ਰਬੰਧ ਵਿੱਚ ਸਹਾਈ ਹੋ ਸਕੇ। ਅਸੀਂ ਬਗੈਰ ਇਸਦੇ ਅਰਥ ਜਾਣਿਆਂ ਇਸਨੂੰ ਅਪਣਾਇਆ ਹੋਇਆ ਹੈ ਅਤੇ ਇਸ ਉਤੇ ਅਮਲ ਵੀ ਨਹੀਂ ਕਰਦੇ। ਇਸ ਤਰ੍ਹਾਂ ਇਹ ਲਿਖਣਾ ਵੀ ਸਾਡੀ ਲਾਈਲੱਗ ਅਤੇ ਗੈਰ-ਵਿਉਂਤੀ ਮਾਨਸਿਕਤਾ ਦਾ ਸੂਚਕ ਹੈ।

## ਤਰਕਸ਼ੀਲ ਭਵਨ ਬਠਿੰਡਾ ਲਈ ਸਹਾਇਤਾ ਫੰਡ

| | |
|---|---|
| 1. ਰਘਬੀਰ ਸਿੰਘ ਖੇਮੂਆਣਾ NFL, ਬਠਿੰਡਾ | 1,000 |
| 2. ਉੱਤਮ ਸਿੰਘ NFL, ਬਠਿੰਡਾ | 11,000 |
| 3. ਪ੍ਰਿਤਪਾਲ ਸਿੰਘ ਬੈਂਕ ਆਫ ਬੜੌਦਾ, ਬਠਿੰਡਾ | 1,000 |
| 4. ਬੁੱਧ ਸਿੰਘ NFL, ਬਠਿੰਡਾ | 500 |
| 5. ਹਰਿੰਦਰ ਕੁਮਾਰ, ਬਠਿੰਡਾ | 2,000 |
| 6. ਡਾ. ਕੇਵਲ ਕ੍ਰਿਸ਼ਨ, ਬਠਿੰਡਾ | 10,000 |
| 7. ਮਾ. ਗਿਆਨ ਸਿੰਘ, ਬਠਿੰਡਾ | 5,000 |
| 8. ਹਾਕਮ ਸਿੰਘ, ਬਠਿੰਡਾ | 1,000 |
| 9. ਸੁਰਿੰਦਰ ਕੁਮਾਰ, ਬਠਿੰਡਾ | 500 |
| 10. ਬੀਰਵਿੰਦਰ ਸਿੰਘ, ਬਠਿੰਡਾ | 1,000 |
| 11. ਜਗਤਾਰ ਸਿੰਘ, ਬਠਿੰਡਾ | 1,000 |
| 12. ਕੁਲਵੰਤ ਸਿੰਘ, ਮਿਲਕ ਪਲਾਂਟ ਬਠਿੰਡਾ | 2,000 |
| 13. ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ | 5,000 |
| 14. ਮੱਖਣ ਸਿੰਘ ਕੋਟ ਬਖਤੂ | 500 |
| 15. ਹਰਨੇਕ ਸਿੰਘ | 1,000 |
| 16. ਮਾ. ਸਰਜੀਵਨ ਕੁਮਾਰ, ਕੋਟ ਬਖਤੂ | 10,000 |

## ਤਰਕਸ਼ੀਲ ਸੋਸਾਇਟੀ ਨੂੰ ਸਹਾਇਤਾ

ਗੁਰਜੀਤ ਸਿੰਘ ਭੋਲਾ ਵੱਲੋਂ ਆਪਣੇ ਪਿਤਾ ਕਾਮਰੇਡ ਗੁਰਨੰਦ ਸਿੰਘ ਪਿੰਡ ਛੰਨਾ ਗੁਲਾਬ ਸਿੰਘ ਵਾਲਾ ਦੀ ਯਾਦ ਵਿੱਚ 500



# ਤਰਕਸ਼ੀਲ ਮੇਲੇ

**ਇਕਾਈ ਚੋਹਲਾ ਸਾਹਿਬ:**

ਮਿਤੀ 6.12.2003 ਅਤੇ 29.1.2004 ਨੂੰ ਇਕਾਈ ਵੱਲੋਂ ਤਰਕਸ਼ੀਲ ਮੇਲੇ ਕਰਵਾਏ ਗਏ। ਇਨ੍ਹਾਂ 'ਚ ਕ੍ਰਮਵਾਰ ਪੇਰੈਂਟਸ ਐਸੋਸੀਏਸ਼ਨ ਅਤੇ ਸਿਟੀਜ਼ਨ ਕੌਂਸਲ ਅਤੇ ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਅਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਸੰਗਤਪੁਰਾ ਨੇ ਸਹਿਯੋਗ ਦਿੱਤਾ। ਇਸ ਵਿਚ ਨਾਟਕ ਅਤੇ ਕੋਰੀਓਗ੍ਰਾਫੀਆਂ ਚੇਤਨਾ ਕਲਾ ਕੇਂਦਰ ਬਰਨਾਲਾ ਅਤੇ ਲੋਕ ਕਲਾ ਮੰਚ ਜ਼ੀਰਾ ਵੱਲੋਂ ਪੇਸ਼ ਕੀਤੇ ਗਏ। ਜਾਦੂ ਦੇ ਟਰਿੱਕ ਤੇਜਪਾਲ ਆਦਿ ਨੇ ਪੇਸ਼ ਕੀਤੇ। ਇਨ੍ਹਾਂ ਮੇਲਿਆਂ ਨੂੰ ਮਾ. ਮੇਘ ਰਾਜ ਰੱਲਾ, ਮਾ. ਹਰਜੀਤ ਰਵੀ, ਮਾ. ਰਜਿੰਦਰ ਭਦੌੜ ਅਤੇ ਨਿਰਮਲ ਸਿੰਘ ਛੱਜਲਵੱਡੀ, ਡਾ. ਕਸ਼ਮੀਰ ਸਿੰਘ ਸੋਹਲ, ਸਤਨਾਮ ਸਿੰਘ ਕਿਰਤੀ ਨੇ ਸੰਬੋਧਨ ਕੀਤਾ। ਸਟੇਜ ਸਕੱਤਰ ਮਾ. ਬਲਵੀਰ ਪਰਵਾਨਾ ਸਨ।

**ਇਕਾਈ ਲੌਂਗੋਵਾਲ:**

ਮਿਤੀ 2.2.2004 ਨੂੰ ਸੰਤ ਬਿਸ਼ਨ ਸਿੰਘ ਗੁਰਮਤਿ ਟਰੱਸਟ ਵੱਲੋਂ ਸੰਤ ਅਤਰ ਸਿੰਘ ਦੀ ਬਰਸੀ ਮੌਕੇ ਪਿੰਡ ਕਾਂਝਲਾ ਦੇ ਗੁਰਦੁਆਰੇ ਵਿਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਨਾਟਕ ਅਤੇ ਕੋਰੀਓਗ੍ਰਾਫੀ ਪੇਸ਼ ਕੀਤੇ ਗਏ। ਬਲਬੀਰ ਲੌਂਗੋਵਾਲ ਨੇ ਸੁਸਾਇਟੀ ਦੇ ਉਦੇਸ਼ਾਂ ਬਾਰੇ ਦੱਸਿਆ। ਦਰਸ਼ਨ ਖੋਖਰ, ਸਤਨਾਮ ਸੱਤਾ ਅਤੇ ਜੁਝਾਰ ਲੌਂਗੋਵਾਲ ਨੇ ਤਰਕਸ਼ੀਲ ਬੋਲੀਆਂ ਅਤੇ ਜਾਦੂ ਦੇ ਟਰਿੱਕ ਪਿਸ਼ ਕੀਤੇ। ਟਰਸਟ ਵਾਲਿਆਂ ਨੇ ਤਰਕਸ਼ੀਲ ਆਗੂਆਂ ਨੂੰ ਸਨਮਾਨਿਤ ਕੀਤਾ।

*ਬਲਬੀਰ ਲੌਂਗੋਵਾਲ*

**ਇਕਾਈ ਭਵਾਨੀਗੜ੍ਹ**

ਮਿਤੀ 12.9.03, 6.12.03, ਅਤੇ 12.12.03 ਨੂੰ ਕ੍ਰਮਵਾਰ ਪਿੰਡ ਗਾਜੇਵਾਲਾ, ਮਾਝਾ ਅਤੇ ਸਾਧ ਮਾਜਰਾ ਵਿਚ ਪ੍ਰੋਗਰਾਮ ਕਰਵਾਏ ਗਏ। ਇਨ੍ਹਾਂ ਵਿਚ ਗੁਰੂ ਗੋਬਿੰਦ ਸਿੰਘ ਸਪੋਰਟਸ ਕਲੱਬ, ਨਗਰ ਪੰਚਾਇਤਾਂ ਅਤੇ ਸੀ.ਪੀ.ਆਈ. ਐਮ (ਪਾਸਲਾ ਧੜਾ) ਨੇ ਸਹਿਯੋਗ ਦਿੱਤਾ। ਪੰਜਾਬ ਨਵਚੇਤਨ ਕਲਾ ਮੰਚ, ਕਾਦਰਾਬਾਦ ਵੱਲੋਂ ਨਾਟਕ ਤੇ ਕੋਰੀਓਗ੍ਰਾਫੀਆਂ ਪੇਸ਼ ਕੀਤੇ ਗਏ। ਜਾਦੂ ਦੇ ਸ਼ੋਅ ਰਾਮ ਕੁਮਾਰ ਪਟਿਆਲਾ, ਬਿਰਸ਼ ਭਾਨ ਬੁਜਰਕ, ਹਰਬੰਸ ਸਿੰਘ ਕਾਦਰਾਬਾਦ ਨੇ ਪੇਸ਼ ਕੀਤੇ। ਗੀਤ ਸੁਖਪਾਲ, ਰਣਧੀਰ ਨੇ ਪੇਸ਼ ਕੀਤੇ। ਇਨ੍ਹਾਂ ਨੂੰ ਬਲਵਿੰਦਰ ਬਰਨਾਲਾ, ਰਾਮ ਕੁਮਾਰ ਪਟਿਆਲਾ ਨੇ ਸੰਬੋਧਨ ਕੀਤਾ।

*ਚਰਨਜੀਤ ਪਟਵਾਰੀ, ਭਵਾਨੀਗੜ੍ਹ*

**ਇਕਾਈ ਸੁਨਾਮ**

26.12.2003 ਨੂੰ ਯੂਥ ਕਲੱਬ ਛਾਜਲੀ ਦੇ ਸਹਿਯੋਗ ਨਾਲ ਸ਼ਹੀਦ ਊਧਮ ਸਿੰਘ ਨੂੰ ਸਮਰਪਿਤ ਮੇਲਾ ਕਰਵਾਇਆ ਗਿਆ। ਬਲਵਿੰਦਰ ਬਰਨਾਲਾ ਨੇ ਆਪਣੇ ਭਾਸ਼ਣ 'ਚ ਅਗਾਂਹਵਧੂ ਸੋਚ ਅਪਨਾਉਣ ਤੇ ਜ਼ੋਰ ਦਿੱਤਾ। ਮਹਿੰਦਰ ਬਰਨਾਲਾ ਤੇ ਐਡਵੋਕੇਟ ਲਾਲੀ ਚਹਿਲ ਨੇ ਜਾਦੂ ਟਰਿੱਕ ਦਿਖਾਏ। ਨਾਟਕ, ਕੋਰੀਓਗ੍ਰਾਫੀਆਂ, ਕਵੀਸ਼ਰੀਆਂ, ਵਾਰਾਂ ਅਤੇ ਤਰਕਸ਼ੀਲ ਗੀਤ ਪੇਸ਼ ਕੀਤੇ ਗਏ।

2. 13 ਦਸੰਬਰ ਨੂੰ ਪਿੰਡ ਨੰਗਲਾ, 20 ਦਸੰਬਰ ਨੂੰ ਪਿੰਡ ਛਾਜਲਾ, 30 ਦਸੰਬਰ ਨੂੰ ਪਿੰਡ ਕਣਕਵਾਲ ਭੰਗੂਆਂ ਅਤੇ 1 ਜਨਵਰੀ 2004 ਨੂੰ ਪਿੰਡ ਛਾਜਲੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਨ੍ਹਾਂ 'ਚ ਐਡਵੋਕੇਟ ਲਾਲੀ ਚਹਿਲ, ਲਾਭ ਸਿੰਘ ਛਾਜਲਾ, ਬਲਬੀਰ ਲੌਂਗੋਵਾਲ, ਮਾ. ਪ੍ਰੇਮ ਸਰੂਪ ਵੱਲੋਂ ਵਿਦਿਆਰਥੀਆਂ ਅਤੇ ਆਮ ਲੋਕਾਂ ਨੂੰ ਅੰਧ-ਵਿਸ਼ਵਾਸ਼ਾਂ ਚੋਂ ਨਿਕਲਣ ਦਾ ਸੱਦਾ ਦਿੱਤਾ ਗਿਆ। ਇਨ੍ਹਾਂ ਪ੍ਰੋਗਰਾਮਾਂ ਵਿਚ ਤਕਰੀਬਨ 2000 ਰੁਪੈ ਦਾ ਤਰਕਸ਼ੀਲ ਸਹਿਤ ਵੇਚਿਆ ਗਿਆ ਅਤੇ ਤਰਕਸ਼ੀਲ ਰਸਾਲੇ ਦੇ ਪੰਜ ਸਲਾਨਾ ਚੰਦੇ ਭੀ ਕੱਟੇ ਗਏ।

*ਐਡਵੋਕੇਟ ਹਰਿੰਦਰ ਲਾਲੀ ਚਾਹਿਲ, ਸੁਨਾਮ*

**ਚੰਡੀਗੜ੍ਹ ਜੋਨ**

ਫਤਿਹਗੜ੍ਹ ਸਾਹਿਬ ਜੋੜ-ਮੇਲੇ ਤੇ ਇਕ ਭਾਰੀ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸ਼ੁਰੂ 'ਚ ਜਸਵੀਰ ਸਿੰਘ ਰੋਪੜ, ਸੁਖਪਾਲ ਸਿੰਘ ਨੇ ਕਵਿਤਾਵਾਂ ਸੁਣਾਕੇ ਚੰਗਾ ਰੰਗ ਬੰਨਿਆ। ਬਾਅਦ 'ਚ ਸੰਗਲ ਕਲਾ ਮੰਚ ਮੁਹਾਲੀ ਵੱਲੋਂ ਭਰੂਣ ਹੱਤਿਆ ਬਾਰੇ ਸੰਗੀਤ ਸੁਣਾਇਆ ਗਿਆ। ਖਾਸ ਤੌਰ 'ਤੇ ਪੁੱਜੇ ਮੀਡੀਆ ਅਫਸਰ ਸਤੀਸ਼ ਸੱਚਦੇਵਾ ਨੇ ਪਲਸ ਪੋਲੀਓ ਅਤੇ ਤਰਕਸ਼ੀਲ ਸੁਸਾਇਟੀ ਬਾਰੇ ਚਾਨਣਾ ਪਾਇਆ। ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕ ਅਤੇ ਕੋਰੀਗ੍ਰਾਫੀ ਪੇਸ਼ ਕੀਤੇ। ਰਜਿੰਦਰ ਭਦੌੜ ਨੇ ਆਮ ਲੋਕਾਂ ਨੂੰ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਨਾ-ਭੁੱਲਣ ਬਾਰੇ ਸੁਚੇਤ ਕਰਦਿਆਂ ਕਿਹਾ ਕਿ ਰੰਗ-ਬਰੰਗੇ ਸਿਆਸੀ ਆਗੂ ਇਨ੍ਹਾਂ ਹੀ ਸ਼ਹੀਦਾਂ ਦੇ ਨਾਮ 'ਤੇ ਇੱਕ-ਦੂਜੇ ਨੂੰ ਗਾਲੀ-ਗਲੋਚ ਕਰਨ ਲਈ ਵਰਤਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਉਨ੍ਹਾਂ ਨੇ ਅੱਗੇ ਕਿਹਾ ਕਿ ਸ਼ਹੀਦੇ-ਆਜ਼ਮ ਭਗਤ ਸਿੰਘ, ਸ਼ਹੀਦ ਕਰਤਾਰ ਸਰਾਭਾ, ਰਾਜ ਗੁਰੂ, ਸੁਖਦੇਵ, ਊਧਮ ਸਿੰਘ ਵਰਗਿਆਂ ਮਹਾਨ ਯੋਧਿਆਂ ਸਦਕਾ ਹੀ ਅੱਜ ਸਾਨੂੰ ਇੱਥੇ ਇਕੱਠੇ ਹੋਣ ਅਤੇ ਆਪਣੀ ਗੱਲ ਕਰਨ ਜਿਹੇ ਨਿਗੂਣੇ ਮੌਕੇ ਮਿਲੇ ਹਨ। ਲੋਕਾਂ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਦੇ ਮਾਰਗ ਤੇ ਚਲਦਿਆਂ ਆਪਣੀ ਮੁਕੰਮਲ ਅਜ਼ਾਦੀ ਦੀ ਲੜਾਈ ਲੜਨ।

ਇਸਤੋਂ ਇਲਾਵਾ ਗੁਰਮੀਤ ਖਰੜ, ਅਜੀਤ ਪ੍ਰਦੇਸੀ, ਸੰਦੀਪ ਬੱਸੀ ਪਠਾਣਾਂ ਨੇ ਆਪਣੇ ਭਾਸ਼ਨਾਂ ਵਿੱਚ ਲੋਕਾਂ ਨੂੰ ਡੇਰਾਵਾਦ ਤੋਂ ਬਚਣ ਦੀ ਅਪੀਲ ਕੀਤੀ ਅਤੇ ਉਨ੍ਹਾਂ ਸਾਰੇ ਦੰਭੀਆਂ ਨੂੰ ਸੁਸਾਇਟੀ ਵੱਲੋਂ ਰੱਖਿਆ ਪੰਜ ਲੱਖ ਦਾ ਇਨਾਮ ਜਿੱਤਣ ਦਾ ਚੈਲਿੰਜ ਪੇਸ਼ ਕੀਤਾ ਜਿਹੜੇ ਹਰ ਦਮ ਇਹ ਘਰਾਟ-ਰਾਗ ਲਾਈ ਰਖਦੇ ਹਨ ਕਿ ਉਨ੍ਹਾਂ ਕੋਲ ਕੋਈ ਦੈਵੀ ਸ਼ਕਤੀ ਹੈ। ਜਗਦੇਵ ਕੰਮੋ ਮਾਜਰਾ ਨੇ ਜਾਦੂ ਟਰਿੱਕ ਪੇਸ਼ ਕੀਤੇ। ਮੰਚ ਸੰਚਾਲਨ ਅਜੀਤ ਪ੍ਰਦੇਸੀ ਨੇ ਕੀਤਾ।

*ਜਗਤਰਨ ਖੰਟ*

### ਇਕਾਈ ਅਜਨੌਦਾ ਕਲਾਂ

1. ਪਿੰਡ ਗੋਬਿੰਦਪੁਰਾ ਵਿਖੇ ਨੌਜਵਾਨ ਸਮਾਜ ਸੁਧਾਰ ਸਭਾ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਲੋਕਾਂ ਦੇ ਭਾਰੀ ਇਕੱਠ ਨੂੰ ਕੁਲਵਿੰਦਰ ਸਿੰਘ ਰਾਣਾ, ਮਾ. ਸ਼ੀਸ਼ਾ ਸਿੰਘ ਨੇ ਸੰਬੋਧਨ ਕੀਤਾ। ਰਾਮ ਕੁਮਾਰ ਪਟਿਆਲਾ ਨੇ ਜਾਦੂ ਟਰਿੱਕ ਪੇਸ਼ ਕੀਤੇ। ਸਾਹਿਤ ਵੀ ਵੇਚਿਆ ਗਿਆ।

2. ਪੰਚਾਇਤ ਅਤੇ ਨੌਜਵਾਨਾਂ ਦੇ ਸਹਿਯੋਗ ਨਾਲ ਮਰਹੂਮ ਡਾ. ਕਲਪਨਾ ਚਾਵਲਾ ਨੂੰ ਸਮਰਪਿਤ ਮੇਲਾ ਪਿੰਡ ਰਾਜਪੁਰਾ (ਨੇੜੇ ਭਾਦਸੋਂ) ਵਿਖੇ ਕਰਵਾਇਆ ਗਿਆ। ਇਸ ਮੇਲੇ 'ਚ ਲੋਕਾਂ ਨੂੰ ਮੇਘ ਰਾਜ ਮਿੱਤਰ, ਹਰਚੰਦ ਭਿੰਡਰ, ਮਾ. ਸ਼ੀਸ਼ਾ ਸਿੰਘ ਅਤੇ ਕੁਲਵਿੰਦਰ ਰਾਣਾ ਨੇ ਸੰਬੋਧਨ ਕੀਤਾ। ਵਹਿਮ ਭਰਮ ਤਿਆਗਣ ਦੀ ਅਪੀਲ ਕੀਤੀ। ਜੋਤਸ਼ੀਆਂ ਅਤੇ ਬਾਬਿਆਂ ਨੂੰ ਸੁਸਾਇਟੀ ਦਾ ਇਨਾਮ ਜਿੱਤਣ ਲਈ ਚੈਲਿੰਜ ਕੀਤਾ। ਪੰਜਾਬ ਨਵਚੇਤਨ ਮੰਚ, ਕਾਦਰਾਬਾਦ ਵਲੋਂ ਨਾਟਕ ਤੇ ਕੋਰੀਗ੍ਰਾਫੀ ਪੇਸ਼ ਕੀਤੇ ਗਏ। ਸਤੀਸ਼ ਆਲੋਵਾਲ ਨੇ ਜਾਦੂ ਟਰਿੱਕ ਪੇਸ਼ ਕੀਤੇ। ਗੁਰਮੀਤ ਸਿੰਘ ਸਰਪੰਚ, ਰਾਜਪੁਰਾ, ਕਿਸ਼ਨ ਪਾਲ ਸਰਪੰਚ, ਦੰਦਰਾਲਾ ਖਰੌੜ, ਰਣਬੀਰ ਸਿੰਘ ਬਬਲਾ, ਗੁਰਧਿਆਨ ਸਿੰਘ ਬਿੱਟੂ, ਗੁਰਪ੍ਰੀਤ ਸਿੰਘ ਬੱਬੂ ਅਤੇ ਅਮਰ ਸਿੰਘ ਰਾਜਪੁਰਾ ਨੇ ਪ੍ਰੋਗਰਾਮ ਵਿਚ ਖਾਸ ਸਹਿਯੋਗ ਦਿੱਤਾ। ਸੁਨੀਤਾ ਨੇ ਦੇਸ਼ ਭਗਤੀ ਦੇ ਗੀਤ ਪੇਸ਼ ਕੀਤੇ।

*ਕੁਲਵਿੰਦਰ ਸਿੰਘ ਰਾਣਾ*

### ਰੋਪੜ ਇਕਾਈ

ਮਿਤੀ 10.1.2004 ਨੂੰ ਪਿੰਡ ਮਾਣਕਪੁਰ ਸ਼ਰੀਫ ਵਿਖੇ ਹਜ਼ਰਤ ਹਾਫਿਜ਼ ਮੁਹੰਮਦ ਚਿਸ਼ਤੀ ਸਾਬਰੀ ਦੇ ਸਾਲਾਨਾ ਮੇਲੇ ਮੌਕੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਪਵਨ ਕੁਮਾਰ ਰੱਤੋਂ ਨੇ ਤਰਕਸ਼ੀਲ ਸੁਸਾਇਟੀ ਦੇ ਰੋਲ ਤੇ ਵਹਿਮਾਂ ਭਰਮਾਂ ਬਾਰੇ ਅਤੇ ਅਜੀਤ ਪ੍ਰਦੇਸੀ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਜਸਵੀਰ ਸਿੰਘ ਮਾਣਕਪੁਰ ਸ਼ਰੀਫ ਨੇ ਕਵਿਤਾ ਤੇ ਜਾਦੂ ਟਰਿੱਕ ਕਰਕੇ ਉਨ੍ਹਾਂ ਦੇ ਭੇਦ ਦਰਸਾਏ। ਇਸ ਵਿਚ ਡਾ. ਰਘਵੀਰ ਸਿੰਘ ਮਾਜਰੀ ਨੇ ਚੰਗਾ ਸਹਿਯੋਗ ਦਿੱਤਾ।

*ਪਵਨ ਕੁਮਾਰ ਰੱਤੋਂ*

### ਇਕਾਈ ਸਾਦਿਕ

ਇਕਾਈ ਦੇ ਸਹਿਯੋਗ ਨਾਲ ਰਾਜਪਾਲ ਮੈਮੋਰੀਅਲ ਸਪੋਰਟਸ ਕਲੱਬ ਮੱਤਾ ਵੱਲੋਂ ਇੱਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਜਿੱਥੇ ਮੁੱਖ ਮਹਿਮਾਨ ਮੱਖਣ ਬਰਾੜ ਨੇ ਰੱਜਵੀਂ ਪ੍ਰਸੰਸਾ ਕੀਤੀ ਉਥੇ ਮੇਲੇ ਦੀ ਪ੍ਰਧਾਨਗੀ ਕਰ ਰਹੇ ਜਿਲ੍ਹਾ ਯੂਥ ਕੋਆਰਡੀਨੇਟਰ ਰਘਬੀਰ ਸਿੰਘ ਖਾਰਾ ਨੇ ਯੂਥ ਕਲੱਬਾਂ ਨੂੰ ਕਿਹਾ ਕਿ ਅਜਿਹੇ ਮੇਲੇ ਵੱਧ ਤੋਂ ਵੱਧ ਕਰਵਾਉਣ ਤਾਂ ਜੋ ਲੋਕਾਂ ਦਾ ਨਜ਼ਰੀਆ ਵਿਗਿਆਨਕ ਬਣ ਸਕੇ। ਕਲਪਨਾ ਚਾਵਲਾ ਆਰਟ ਗਰੁੱਪ ਵੱਲੋਂ ਰਣਜੀਤ ਬਿੱਟਾ ਦੀ ਨਿਰਦੇਸ਼ਨਾ ਹੇਠ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਬਲਦੇਵ ਸਾਦਿਕ ਅਤੇ ਨੰਦ ਮਸੀਹ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਅੰਤ ਵਿੱਚ ਬਲਦੇਵ ਸਾਦਿਕ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਜਿਹੜੇ ਸਾਧ ਇਹ ਕਹਿੰਦੇ ਹਨ ਕਿ ਮੀਟ ਆਂਡਾ ਖਾਣਾ ਪਾਪ ਹੈ ਉਹ ਇਹ ਕਿਉਂ ਨਹੀਂ ਕਹਿੰਦੇ ਕਿ ਧੀ ਦਾ ਕਤਲ ਕਰਨਾ ਵੀ ਪਾਪ ਹੈ। ਸੁਖਜਿੰਦਰ ਤੂੰਬੜਭੰਨ ਅਤੇ ਬੂਟਾ ਸਿੰਘ ਨੇ ਤਰਕਸ਼ੀਲ ਸਾਹਿਤ ਵੇਚਿਆ।

*ਬੂਟਾ ਸਿੰਘ*

### ਤਰਕਸ਼ੀਲ ਮੇਲਾ ਪਿੰਡ ਸਾਹੋਕੇ

ਬਾਬੂ ਰਜਬ ਅਲੀ ਦੇ ਪਿੰਡ ਸਾਹੋਕੇ ਵਿਖੇ ਸ਼ਹੀਦ ਭਗਤ ਸਿੰਘ ਯੂਥ ਕਲੱਬ, ਹੋਰ ਕਲੱਬਾਂ, ਪੰਚਾਇਤ ਅਤੇ ਪਿੰਡ ਵਾਸੀਆਂ ਨੇ ਇਕਾਈ ਦੀ ਮਦਦ ਨਾਲ ਵਿਸ਼ਾਲ ਤਰਕਸ਼ੀਲ ਮੇਲੇ ਦਾ ਪ੍ਰਬੰਧ ਕੀਤਾ। ਦਰਸ਼ਨ ਸਾਹੋ ਅਤੇ ਰਾਜੇਸ਼ ਪੱਪੀ ਦੀ ਅਗਵਾਈ ਵਿੱਚ ਇਹ ਮੇਲਾ ਯਾਦਗਾਰੀ ਹੋ ਨਿਬੜਿਆ। ਕਲਾ ਕੇਂਦਰ ਮੰਡੀ ਮੁੱਲਾਂਪੁਰ ਦੇ ਕਲਾਕਾਰਾਂ ਵੱਲੋਂ ਨਾਟਕ 'ਪ੍ਰੇਤ' ਅਤੇ 'ਸੁੱਕੀ ਕੁੱਖ' ਅਤੇ ਕੋਰੀਓਗ੍ਰਾਫੀ 'ਮੇਰਾ ਰੰਗ ਦੇ ਬਸੰਤੀ ਚੋਲਾ' ਪੇਸ਼ ਕੀਤੀ ਗਈ। ਬਠਿੰਡਾ ਜੋਨ ਦੇ ਆਗੂ ਰਣਜੀਤ ਸਿਵੀਆਂ ਨੇ ਲੋਕਾਂ ਨੂੰ ਤਰਕਸ਼ੀਲ ਵਿਚਾਰਧਾਰਾ ਅਪਣਾਉਣ ਤੇ ਜ਼ੋਰ ਦਿੱਤਾ। ਇਕੱਠ ਨੂੰ ਰਾਜਿੰਦਰਜੀਤ ਨੇ ਵੀ ਸੰਬੋਧਨ ਕੀਤਾ। ਮੇਲੇ ਵਿੱਚ ਮਰਹੂਮ ਆਗੂ ਸ੍ਰੀ ਕ੍ਰਿਸ਼ਨ ਬਰਗਾੜੀ ਦੀਆਂ ਯਾਦਾਂ ਨੂੰ ਤਾਜ਼ਾ ਕੀਤਾ ਗਿਆ ਅਤੇ ਉਹਨਾਂ ਦੇ ਪਰਿਵਾਰ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਇਸ ਮਕਸਦ ਲਈ ਸ੍ਰੀਮਤੀ ਰਾਜਿੰਦਰ ਕੌਰ ਬਰਗਾੜੀ ਨੂੰ ਸ਼ਾਲ ਭੇਂਟ ਕੀਤਾ ਗਿਆ। ਰਵਿੰਦਰਪ੍ਰੀਤ ਬਰਗਾੜੀ ਨੇ ਸ਼ਾਨਦਾਰ ਤਰਕਸ਼ੀਲ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸੇਲ ਲਗਾਈ। ਰਾਮਪੁਰਾ ਇਕਾਈ ਵੱਲੋਂ ਜੰਟਾ ਸਿੰਘ ਅਤੇ ਭੋਲਾ ਸਿੰਘ ਵੱਲੋਂ ਹੈਰਾਨੀਕੁੰਨ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਮੰਚ ਸੰਚਾਲਨ ਸੁਖਰਾਜ ਬਰਗਾੜੀ ਵੱਲੋਂ ਕੀਤਾ ਗਿਆ।

*ਸੁਖਰਾਜ ਬਰਗਾੜੀ*

### ਇਕਾਈ ਬਠਿੰਡਾ:

1. 14 ਜਨਵਰੀ 2004 ਨੂੰ ਜੱਸੀ ਬਾਗ ਵਾਲੀ ਵਿਖੇ ਮਾਘੀ ਮੇਲੇ ਤੇ ਸਾਰਾ ਦਿਨ ਸਟੇਜ ਲਾਕੇ ਕੁਲਵੰਤ ਸਿੰਘ, ਵਿਜੈ ਕੁਮਾਰ ਤੇ ਸੁਰਿੰਦਰ ਕੁਮਾਰ ਵੱਲੋਂ ਮੈਜਿਕ ਟਰਿੱਕ ਅਤੇ ਮਾ. ਬਲਬੀਰ ਸਿੰਘ, ਰਾਮ ਸਿੰਘ ਨਿਰਮਾਣ, ਕੇਵਲ ਜੀਦਾ ਅਤੇ ਮਾ. ਸੁਰਜੀਵਨ ਵੱਲੋਂ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਪ੍ਰਦਰਸ਼ਨੀ ਅਤੇ ਸਾਹਿਤ ਦੀ ਸਟਾਲ ਲਾਈ ਗਈ, ਜਿਸਦਾ ਪ੍ਰਬੰਧ ਮਾ. ਰਣਬੀਰ ਸਿੰਘ ਜੱਸੀ, ਮਨਮੋਹਨ ਸਿੰਘ ਅਤੇ ਪਿੰਡ ਕੋਟਗੁਰੂ ਦੇ ਤਰਕਸ਼ੀਲ ਮੈਂਬਰਾਂ ਵੱਲੋਂ ਕੀਤਾ ਗਿਆ। ਇਹ ਪ੍ਰੋਗਰਾਮ ਭਾਰੀ ਗਿਣਤੀ 'ਚ ਲੋਕਾਂ ਨੇ ਸੁਣਿਆ, ਸਾਹਿਤ ਅਤੇ ਕੈਸਟਾਂ ਖ੍ਰੀਦੀਆਂ।

ਲੋਕ ਸੰਗੀਤ ਮੰਡਲੀ ਭਦੌੜ ਦੇ ਸੰਚਾਲਕ ਅਤੇ ਤਰਕਸ਼ੀਲ ਲਹਿਰ ਦੇ ਸਰਗਰਮ ਸਾਥੀ ਮਾ. ਰਾਮ ਕੁਮਾਰ ਦੇ ਭਰਾ ਸ੍ਰੀ ਦਰਸ਼ਨ ਕੁਮਾਰ ਦੀ ਦੁਰਘਟਨਾ ਕਾਰਣ ਹੋਈ ਮੌਤ ਉਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ



## ਐਨ ਐਸ ਐਸ ਕੈਂਪਾਂ ਅਤੇ ਹੋਰ ਪ੍ਰੋਗਰਾਮਾਂ ਵਿੱਚ ਤਰਕਸ਼ੀਲ ਸਰਗਰਮੀਆਂ

### ਇਕਾਈ ਫਾਜ਼ਿਲਕਾ

ਸ:ਸੀ:ਸੈ:ਸਕੂਲ(ਲੜਕਿਆਂ) ਵਿਚ ਚੱਲ ਰਹੇ ਐਨ.ਐਸ.ਐਸ. ਕੈਂਪ ਵਿਚ ਸ਼ਾਮਲ 200 ਵਿਦਿਆਰਥੀਆਂ ਨੂੰ ਮੰਡੀ ਲਾਧੂਕਾ ਤੇ ਫਾਜ਼ਿਲਕਾ ਇਕਾਈ ਦੇ ਮੈਂਬਰਾਂ ਨੇ ਅੰਧ-ਵਿਸ਼ਵਾਸ਼ਾਂ ਬਾਰੇ, ਪਾਖੰਡੀ ਸਾਧਾਂ-ਸੰਤਾਂ ਬਾਰੇ, ਜਾਦੂ ਟਰਿੱਕਾਂ ਬਾਰੇ ਆਪਣੀਆਂ ਤਕਰੀਰਾਂ ਰਾਹੀਂ ਜਾਣੂ ਕਰਵਾਇਆ ਅਤੇ ਜਾਦੂ ਟਰਿੱਕ ਪੇਸ਼ ਵੀ ਕੀਤੇ। ਟੀ.ਵੀ. ਤੇ ਚਲਾਏ ਜਾ ਰਹੇ ਅਸ਼ਲੀਲ ਤੇ ਅੰਧਵਿਸ਼ਵਾਸੀ ਸੀਰੀਅਲਾਂ ਤੇ ਚਿੰਤਾ ਪ੍ਰਗਟਾਈ। ਮਨੁੱਖ ਦੀ ਪੈਦਾਇਸ਼ ਅਤੇ ਤਰਕਸ਼ੀਲ ਸੁਸਾਇਟੀ ਬਾਰੇ ਵਿਦਿਆਰਥੀਆਂ ਨੂੰ ਦੱਸਿਆ ਗਿਆ। ਇਸ ਪ੍ਰੋਗਰਾਮ ਵਿਚ ਵਿਸ਼ੇਸ਼ ਸਹਿਯੋਗ ਸੁਰਿੰਦਰ ਗੰਜੂ ਹਸਤਾ ਦਾ ਰਿਹਾ।

*ਓਂਕਾਰ ਨਾਥ*

### ਇਕਾਈ ਬਰਗਾੜੀ ਕੋਟਕਪੂਰਾ

ਇਕਾਈ ਵੱਲੋਂ ਐਨ.ਐਸ.ਐਸ. ਕੈਂਪਾਂ ਦੌਰਾਨ ਡਾ.ਹਰੀ ਸਿੰਘ ਸੇਵਕ ਸ.ਸ.ਸ.ਸਕੂਲ ਕੋਟਕਪੂਰਾ, ਮੇਜਰ ਅਜਾਇਬ ਸਿੰਘ ਸੀ.ਸੈ.ਸਕੂਲ ਜੀਵਨਵਾਲਾ, ਯੂਨੀਵਰਸਿਟੀ ਨਰਸਿੰਗ ਕਾਲਜ ਫਰੀਦਕੋਟ ਅਤੇ ਕੇ.ਕੇ. ਮਰਵਾਹ ਨਿਊ ਮਾਡਲ ਕਾਲਜ ਫਾਰ ਗਰਲਜ਼ ਫਰੀਦਕੋਟ ਵਿਖੇ ਤਰਕਸ਼ੀਲ ਵਿਚਾਰਧਾਰਾ ਦੇ ਲੈਕਚਰ ਆਯੋਜਿਤ ਕੀਤੇ ਗਏ। ਨਿਊ ਮਾਡਲ ਕਾਲਜ ਵਿੱਚ ਹੋਏ ਪ੍ਰੋਗਰਾਮ ਵਿੱਚ ਨਿਊ ਸ.ਸ.ਸਕੂਲ ਫਰੀਦਕੋਟ, ਐਮ.ਜੀ.ਐਮ.ਸ.ਸ.ਸਕੂਲ ਫਰੀਦਕੋਟ, ਸ.ਸ.ਸ.ਸਕੂਲ ਕੁੜੀਆਂ ਸਾਦਿਕ ਅਤੇ ਯੂਨੀਵਰਸਿਟੀ ਨਰਸਿੰਗ ਕਾਲਜ ਫਰੀਦਕੋਟ ਦੀਆਂ 142 ਕੈਂਪਰ ਲੜਕੀਆਂ ਨੇ ਸ਼ਮੂਲੀਅਤ ਕੀਤੀ। ਇਕਾਈ ਪ੍ਰਧਾਨ ਰਾਜਿੰਦਰਜੀਤ ਨੇ ਆਲੌਕਿਕ ਸ਼ਕਤੀਆਂ ਅਤੇ ਅੰਧਵਿਸ਼ਵਾਸ਼ ਦੀ ਬਿਰਤੀ ਨੂੰ ਨਕਾਰਦਿਆਂ ਹੋਇਆਂ ਭਾਰਤ ਦੀ ਤਰੱਕੀ ਵਿੱਚ ਇਸਨੂੰ ਸਭ ਤੋਂ ਵੱਡੀ ਰੁਕਾਵਟ ਸਿੱਧ ਕਰਨ ਲਈ ਦਲੀਲਾਂ ਦਿੱਤੀਆਂ। ਵਾਲੰਟੀਅਰ ਲੜਕੀਆਂ ਵੱਲੋਂ ਸਵਾਲਾਂ ਅਤੇ ਸ਼ੰਕਿਆਂ ਦੀ ਝੜੀ ਲਗਾਈ ਗਈ ਜਿਹਨਾਂ ਦੀ ਨਵਿਰਤੀ ਕੀਤੀ ਗਈ। ਯੂਨੀਵਰਸਿਟੀ ਕਾਲਜ ਆਫ ਨਰਸਿੰਗ ਦੀਆਂ ਵਿਦਿਆਰਥਣਾਂ ਨੇ ਸਰੀਰਦਾਨ ਵਿੱਚ ਵਿਸ਼ੇਸ਼ ਰੁਚੀ ਦਿਖਾਈ ਅਤੇ ਅੱਗੇ ਤੋਂ ਇਲਾਕੇ ਵਿੱਚ ਹੋਣ ਵਾਲੇ ਤਰਕਸ਼ੀਲ ਮੇਲਿਆਂ ਵਿੱਚ ਵੱਧ ਚੜ ਕੇ ਭਾਗ ਲੈਣ ਦਾ ਵਾਅਦਾ ਕੀਤਾ। ਐਸ. ਬਰਜਿੰਦਰ ਅਤੇ ਚਮਨ ਲਾਲ ਰਿੰਕੀ ਨੇ ਵੀ ਸਹਿਯੋਗ ਦਿੱਤਾ।

### ਐਨ.ਐਸ.ਐਸ. ਕੈਂਪ ਢੁੱਡੀ ਵਿੱਚ ਮੈਜਿਕ ਸ਼ੋਅ

ਯੁਵਕ ਸੇਵਾਵਾਂ ਵਿਭਾਗ ਦੇ ਸਹਾਇਕ ਡਾਇਰੈਕਟਰ ਜਗਜੀਤ ਸਿੰਘ ਚਾਹਲ ਦੀ ਅਗਵਾਈ ਵਿੱਚ ਲੱਗੇ ਦਸ ਰੋਜਾ ਕੈਂਪ ਵਿੱਚ ਤਰਕਸ਼ੀਲ ਸੋਸਾਇਟੀ ਇਕਾਈ ਸਾਦਿਕ ਨੇ ਮੈਜਿਕ ਸ਼ੋਅ ਪੇਸ਼ ਕੀਤਾ। ਤਰਕਸ਼ੀਲ ਟੀਮ ਪ੍ਰਧਾਨ ਬਲਦੇਵ ਸਾਦਿਕ, ਗਿੰਦਰ ਕਿਲਾ ਨੌਂ ਅਤੇ ਗੁਰਪ੍ਰੀਤ ਸਿੰਘ ਨੇ ਵੱਖ ਵੱਖ ਤਰ੍ਹਾਂ ਦੇ ਮੈਜਿਕ ਟ੍ਰਿਕ ਕਰਕੇ ਕੈਂਪਰਾਂ ਨੂੰ ਜਾਦੂ ਦੇ ਭਰਮ ਭੁਲੇਖਿਆਂ ਤੋਂ ਦੂਰ ਕੀਤਾ ਉੱਥੇ ਵਹਿਮਾਂ ਭਰਮਾਂ ਤੋਂ ਮੁਕਤ ਹੋਕੇ ਵਿਗਿਆਨਕ ਸੋਚ ਅਪਣਾਉਣ ਦਾ ਸੰਦੇਸ਼ ਦਿੱਤਾ। ਬਲਦੇਵ ਸਾਦਿਕ ਨੇ 'ਸਿੰਧੂ ਘਾਟੀ ਦੀ ਸਭਿਅਤਾ, ਵਰਨਵੰਡ ਅਤੇ ਬ੍ਰਾਹਮਣਵਾਦੀ ਵਿਚਾਰਧਾਰਾ ਦਾ ਖੰਡਣ' ਵਿਸ਼ੇ ਉੱਪਰ ਆਪਣਾ ਲੈਕਚਰ ਪੇਸ਼ ਕੀਤਾ। ਅੰਤ ਵਿੱਚ ਕੈਂਪ ਕਮਾਂਡੈਂਟ ਸੰਜੀਵ ਕਟਾਰੀਆ, ਡਿਪਟੀ ਕੈਂਪ ਕਮਾਂਡੈਂਟ ਪ੍ਰੀਤਮ ਸਿੰਘ ਅਤੇ ਸਪੋਰਟਸ ਕਮਾਂਡੈਂਟ ਵਿਪਨ ਕੁਮਾਰ ਸ਼ਰਮਾ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ।

### ਇਕਾਈ ਫਰੀਦਕੋਟ

ਇਕਾਈ ਵੱਲੋਂ ਪਿਛਲੇ ਦਿਨੀਂ ਆਂਗਣਵਾੜੀ ਸੈਂਟਰ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਲਗਭਗ 60 ਔਰਤਾਂ ਨੇ ਭਾਗ ਲਿਆ। ਇਹ ਪ੍ਰੋਗਰਾਮ ਉਹਨਾਂ ਦੀ ਨਿੱਜੀ ਮੰਗ ਤੇ ਰੱਖਿਆ ਗਿਆ ਸੀ। ਇਸ ਪ੍ਰੋਗਰਾਮ ਵਿੱਚ ਸੋਸਾਇਟੀ ਵੱਲੋਂ ਮਾਨਸਿਕ ਰੋਗਾਂ ਬਾਰੇ, ਹੱਥ ਰੇਖਾਵਾਂ ਬਾਰੇ, ਸ਼ਗਨ ਤੇ ਅਪਸ਼ਗਨ ਬਾਰੇ ਖੁੱਲ੍ਹ ਕੇ ਵਿਚਾਰ ਚਰਚਾ ਕੀਤੀ ਗਈ। ਇਸ ਤੋਂ ਇਲਾਵਾ ਔਰਤਾਂ ਵੱਲੋਂ ਕੁਝ ਰਹੱਸਮਈ ਜਾਦੂ ਦੇ ਟਰਿੱਕਾਂ ਬਾਰੇ ਸੁਆਲ ਪੁੱਛੇ ਗਏ ਜਿਵੇਂ ਨਾਰੀਅਲ ਵਿੱਚੋਂ ਅੱਗ ਪੈਦਾ ਹੋਣੀ, ਗਲਾ ਕੱਟਿਆ ਜਾਣਾ, ਹੱਡੀਆਂ ਨੂੰ ਅੱਗ ਲੱਗਣੀ, ਕਿਸੇ ਆਦਮੀ ਵਿੱਚੋਂ ਤਵੀਤ ਕਿਵੇਂ ਕੱਢੇ ਜਾਂਦੇ ਹਨ ਆਦਿ। ਇਹਨਾਂ ਜਾਦੂ ਦੇ ਟਰਿੱਕਾਂ ਨੂੰ ਬਾਅਦ ਵਿੱਚ ਮੌਕੇ ਤੇ ਹੀ ਕਰਕੇ ਵਿਖਾਇਆ ਗਿਆ। ਇਸ ਸਮੇਂ ਔਰਤਾਂ ਨੇ ਮੰਗ ਕੀਤੀ ਕਿ ਮਾਰਚ ਵਿੱਚ ਇੱਥੇ ਇੱਕ ਮਾਨਸਿਕ ਰੋਗਾਂ ਬਾਰੇ ਸੈਮੀਨਾਰ ਕਰਵਾਇਆ ਜਾਵੇ ਤਾਂ ਕਿ ਉਹ ਸੋਸਾਇਟੀ ਦੇ ਸੱਚ ਨੂੰ ਆਮ ਲੋਕਾਂ ਤੱਕ ਲਿਜਾ ਸਕਣ। ਇਹ ਪ੍ਰੋਗਰਾਮ ਲਖਵਿੰਦਰ ਹਾਲੀ, ਪ੍ਰਿੰਸੀਪਲ ਬਲਦੇਵ ਸਿੰਘ ਤੇ ਜਸਵੰਤ ਜਸ ਨੇ ਕੀਤਾ।

### ਸਿਹਤ ਮੇਲਿਆਂ ਵਿੱਚ ਸ਼ਮੂਲੀਅਤ

ਫਰੀਦਕੋਟ ਵਿਖੇ ਭਾਰਤ ਸਰਕਾਰ ਦੇ ਸਹਿਯੋਗ ਨਾਲ ਮਨਾਏ ਗਏ ਸਿਹਤ ਮੇਲੇ ਵਿੱਚ ਇਕਾਈ ਫਰੀਦਕੋਟ ਵੱਲੋਂ ਸ਼ਮੂਲੀਅਤ ਕੀਤੀ ਗਈ। ਇਸ ਮੌਕੇ ਸ੍ਰੀ ਭੂਰਾ ਸਿੰਘ ਮਹਿਮਾ ਸਰਜਾ ਨੇ ਕਿਹਾ ਕਿ ਜੇਕਰ ਅੱਜ ਪ੍ਰਤੱਖ ਰੂਪ ਵਿੱਚ ਕਿਸੇ ਨੇ ਆਮ ਆਦਮੀ ਦੀ ਜਿੰਦਗੀ ਨੂੰ ਸੌਖਾਲਾ ਕੀਤਾ ਹੈ ਤਾਂ ਸਿਰਫ ਵਿਗਿਆਨਕ ਸੋਚ ਨੇ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ, ਜਿਸ ਨੂੰ ਡਿਪਟੀ ਕਮਿਸ਼ਨਰ ਸਮੇਤ ਪ੍ਰੀਵਾਰ ਦੂਸਰੀ ਵਾਰ ਦੇਖਣ ਆਏ। ਇਸ ਦਿਨ ਸਵੇਰੇ ਤੋਂ ਸ਼ਾਮ ਤੱਕ ਬਹੁਤ ਸਾਰੇ ਦਰਸ਼ਕਾਂ ਨੇ ਸੋਸਾਇਟੀ ਸਬੰਧੀ ਸਵਾਲ ਕੀਤੇ ਗਏ ਜਿਹਨਾਂ ਦਾ ਜੁਆਬ ਮੌਕੇ ਤੇ ਹੀ ਦਿੱਤਾ ਗਿਆ। ਮੇਲੇ ਵਿੱਚ ਦੋ ਹਜ਼ਾਰ ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ। ਸਾਰੇ ਮੇਲੇ ਵਿੱਚ ਲਖਵਿੰਦਰ ਹਾਲੀ, ਦਲਜੀਤ ਸਿੰਘ, ਪ੍ਰੋ.ਧਰਮਿੰਦਰ ਸਿੰਘ, ਨਿਰਮਲ ਸਿੰਘ ਆਦਿ ਨੇ ਵਿਸ਼ੇਸ਼ ਸਹਿਯੋਗ ਦਿੱਤਾ।

ਇਸੇ ਤਰ੍ਹਾਂ ਜਿਲ੍ਹਾ ਫਿਰੋਜਪੁਰ ਦੇ ਸਿਹਤ ਮੇਲੇ ਵਿੱਚ ਇਕਾਈ ਸਾਦਿਕ ਨੇ ਨਾਟਕ, ਕੋਰੀਓਗ੍ਰਾਫੀਆਂ ਅਤੇ ਮੈਜਿਕ ਟ੍ਰਿੱਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਜਿਸਦੀ ਦਰਸ਼ਕਾਂ ਨੇ ਭਰਪੂਰ ਪ੍ਰਸੰਸਾ ਕੀਤੀ। ਇਸ ਮੌਕੇ 'ਤੇ ਇਕਾਈ ਪ੍ਰਧਾਨ ਬਲਦੇਵ ਸਾਦਿਕ ਨੇ ਦੁਨੀਆਂ ਭਰ ਦੇ ਸਾਧਾਂ ਨੂੰ ਕੋਈ ਵੀ ਕਰਾਮਾਤ ਦਿਖਾਕੇ ਸੋਸਾਇਟੀ ਦਾ ਇਨਾਮ ਜਿੱਤਣ ਲਈ ਚੈਲਿੰਜ ਕੀਤਾ।

## ਸਕੂਲਾਂ ਵਿੱਚ ਪ੍ਰੋਗਰਾਮ

ਇਕਾਈ ਸਾਹਨੇਵਾਲ:

1.ਇਸ ਇਕਾਈ ਨੇ ਸ:ਸੀ:ਸੈ:ਸਕੂਲ, ਸਾਹਨੇਵਾਲ ਵਿਚ ਸਟਾਫ ਦੇ ਸਹਿਯੋਗ ਨਾਲ ਮਿਤੀ 28.1.2004 ਨੂੰ ਤਰਕਸ਼ੀਲ ਮੇਲਾ ਕੀਤਾ। ਸ਼ੁਰਟਾਤ ਇਕ ਵਿਦਿਆਰਥੀ ਨੇ ਜਾਦੂ ਦੇ ਟਰਿੱਕ ਨਾਲ ਕੀਤੀ ਗਈ। ਬਾਕੀ ਜਾਦੂ ਦੇ ਟਰਿੱਕ ਗੁਰਬਚਨ ਸਿੰਘ ਨੇ ਪੇਸ਼ ਕੀਤੇ। ਦਲਬੀਰ ਕਟਾਣੀ ਨੇ ਜ਼ਿੰਦਗੀ ਅਤੇ ਮੌਤ ਬਾਰੇ ਅਤੇ ਰੁਪਿੰਦਰਪਾਲ ਸਿੰਘ ਨੇ ਜੋਤਿਸ਼ ਬਾਰੇ ਦੱਸਿਆ।

2.ਮਿਤੀ 25.1.2004 ਨੂੰ ਪਬਲਿਕ ਸਕੂਲ ਮੁਡੀਆ ਟਿੱਬਾ ਵਿਚ ਮੇਲਾ ਕਰਵਾਇਆ। ਆਰਟ ਸੈਂਟਰ ਸਮਰਾਲਾ ਨੇ ਨਾਟਕ ਅਤੇ ਕੋਰੀਓਗ੍ਰਾਫੀ ਪੇਸ਼ ਕੀਤੇ। ਦਲਬੀਰ ਕਟਾਣੀ ਨੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਬਾਰੇ ਜਾਣਕਾਰੀ ਦਿੱਤੀ। ਪਰਫੈਕਟ ਪਬਲਿਕ ਸਕੂਲ ਦੇ ਐਮ.ਡੀ. ਸ੍ਰੀ ਗੁਰਬਚਨ ਸਿੰਘ ਨੇ ਸੁਸਾਇਟੀ ਕੰਮਾਂ ਦੀ ਸ਼ਲਾਘਾ ਕੀਤੀ।

3. ਸੰ:ਸੀ:ਸੈ:ਸਕੂਲ ਚੌਂਤਾ ਵਿਖੇ ਵੀ ਇਕ ਪ੍ਰੋਗਰਾਮ ਕੀਤਾ। ਰੁਪਿੰਦਰ ਰਮਨ ਧਰੌੜ ਨੇ ਸੁਸਾਇਟੀ ਦੇ ਕੰਮਾਂ ਬਾਰੇ , ਰੁਪਿੰਦਰ ਪਾਲ ਸਿੰਘ ਨੇ ਜੋਤਿਸ਼ ਬਾਰੇ, ਦਲਬੀਰ ਕਟਾਣੀ ਨੇ ਜ਼ਿੰਦਗੀ ਅਤੇ ਮੌਤ ਬਾਰੇ ਵਿਚਾਰ ਰੱਖੇ। ਵਿਦਿਆਰਥੀਆਂ ਨੇ ਆਤਮਾ-ਪ੍ਰਮਾਤਮਾ, ਸੁਪਨਿਆਂ ਆਦਿ ਬਾਰੇ ਸਵਾਲ ਪੁੱਛੇ ਗਏ। ਗੁਰਬਚਨ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ।

*ਰੁਪਿੰਦਰਪਾਲ ਸਿੰਘ, ਸਾਹਨੇਵਾਲ*

**ਇਕਾਈ ਲੌਂਗੋਵਾਲ:**

ਮਿਤੀ 17.12.2003 ਨੂੰ ਸ਼ਹੀਦ ਭਾਈ ਮਤੀ ਦਾਸ ਸੀ. ਸੈ. ਸਕੂਲ, ਲੌਂਗੋਵਾਲ ਵਿਖੇ ਕਈ ਸਕੂਲਾਂ ਦੇ ਲੱਗੇ ਸਾਂਝੇ ਐਨ.ਐਸ.ਐਸ. ਕੈਂਪ 'ਚ ਇਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਬਲਬੀਰ ਚੰਦ ਲੌਂਗੋਵਾਲ ਨੇ ਤਰਕਸ਼ੀਲਤਾ ਦੀ ਲੋੜ, ਅੰਗ ਦਾਨ, ਮਾਨਸਿਕ ਰੋਗਾਂ ਬਾਰੇ, ਡੇਰਾਵਾਦ ਰਾਹੀਂ ਲੋਕਾਂ ਦੀ ਲੁੱਟ ਅਤੇ ਤਰਕਸ਼ੀਲ ਸੁਸਾਇਟੀ ਦੇ ਕਾਰਜ-ਖੇਤਰ ਬਾਰੇ ਤਕਰੀਰ ਕੀਤੀ। ਰਣਜੀਤ ਸਿੰਘ ਨੇ ਵਹਿਮਾਂ-ਭਰਮਾਂ ਅਤੇ ਜੋਤਿਸ਼ ਆਦਿ ਬਾਰੇ ਜਾਣਕਾਰੀ ਦਿੱਤੀ। ਸਰਬਜੀਤ ਸਿੰਘ ਅਤੇ ਜਸਵੀਰ ਸਿੰਘ ਸੰਗਰੂਰ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਮੌਕੇ ਤੇ ਹਾਜ਼ਰ ਸਹਾਇਕ ਡਾਇਰੈਕਟਰ, ਯੁਵਕ ਸੇਵਾਵਾਂ, ਗੁਰਚਰਨ ਸਿੰਘ ਸਮਾਘ ਅਤੇ ਐਸ.ਐਚ.ਓ. ਲੌਂਗੋਵਾਲ ਜਸਮੇਲ ਸਿੰਘ ਨੇ ਇਸ ਪ੍ਰੋਗਰਾਮ ਦੀ ਪ੍ਰਸੰਸਾ ਕੀਤੀ। ਗੁਰਸੇਵਕ ਸਿੰਘ ਅਤੇ ਲਖਵੀਰ ਸਿੰਘ ਨੇ ਗੀਤ ਪੇਸ਼ ਕੀਤੇ। ਪੁਸਤਕਾਂ ਦੀ ਵਿਕਰੀ ਨੂੰ ਭਰਵਾਂ ਹੁੰਗਾਰਾ ਮਿਲਿਆ।

ਮਿਤੀ 20.12.2003 ਨੂੰ ਸ. ਸੀ. ਸੈ. ਸਕੂਲ, ਚੀਮਾ ਵਿਖੇ ਪ੍ਰੋਗਰਾਮ ਪੇਸ਼ ਕੀਤਾ ਗਿਆ। ਬਲਬੀਰ ਚੰਦ ਲੌਂਗੋਵਾਲ ਅਤੇ ਜੁਝਾਰ ਸਿੰਘ ਨੇ ਤਕਰੀਰਾਂ ਕੀਤੀਆਂ। ਇਸ ਮੌਕੇ ਤੇ ਵਿਦਿਆਰਥੀਆਂ ਨੇ ਪ੍ਰਸ਼ਨ ਵੀ ਪੁੱਛੇ ਤੇ ਆਗੂਆਂ ਵੱਲੋਂ ਇਨ੍ਹਾਂ ਦਾ ਜਵਾਬ ਦਿੱਤੇ ਗਏ।

*ਬਲਬੀਰ ਲੌਂਗੋਵਾਲ*

ਇਕਾਈ ਰੋਪੜ

ਮਿਤੀ 7.2.2004 ਨੂੰ ਪਿੰਡ ਬਸੀ ਗੁੱਜਰਾਂ ਦੇ ਇਕ ਮਿਡਲ ਸਕੂਲ ਵਿਚ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਸ ਪ੍ਰੋਗਰਾਮ ਨੂੰ ਅਜੀਤ ਪ੍ਰਦੇਸੀ, ਸ:ਚਰਨ ਸਿੰਘ ਬੇਲਾ, ਗੁਰਮੀਤ ਖਰੜ ਨੇ ਨਿਭਾਇਆ। ਬੱਚਿਆਂ ਨੇ 15 ਮੈਗਜ਼ੀਨ ਖਰੀਦੇ। ਪ੍ਰੋਗਰਾਮ ਸਫਲ ਰਿਹਾ।

*ਪਵਨ ਕੁਮਾਰ ਰੱਤੋ*

## ਟਰੇਨਿੰਗ ਕੈਂਪ

ਇਕਾਈ ਖੀਵਾ ਕਲਾਂ

ਜੋਨ ਦੇ ਸਹਿਯੋਗ ਨਾਲ ਲਾਏ ਇਸ ਟਰੇਨਿੰਗ ਕੈਂਪ ਵਿਚ ਸੂਬਾ ਜਥੇਬੰਦਕ ਮੁਖੀ ਭੂਰਾ ਸਿੰਘ ਨੇ ਧਰਮਾਂ, ਕਰਮ ਕਾਂਡਾਂ, ਭਾਵਨਾਵਾਂ ਦੁਖਾਂ ਸੁਖਾਂ ਅਤੇ ਸਚਾਈ ਨੂੰ ਜਾਨਣ ਦੀ ਵਿਧੀ ਬਾਰੇ ਵਿਸਥਾਰ ਸਾਹਿਤ ਵਿਆਖਿਆ ਕੀਤੀ ਅਤੇ ਅੰਤ ਵਿੱਚ ਕੁਝ ਜਾਣਕਾਰੀ ਜੋਤਿਸ਼ ਬਾਰੇ ਦਿੱਤੀ। ਇਸ ਕੈਂਪ ਵਿਚ ਗੁਰਮੇਲ ਰੱਲਾ, ਅੰਮ੍ਰਿਤ ਰਿਸ਼ੀ, ਕੁਲਦੀਪ ਤਾਮਕੋਟ, ਇੰਦਰਜੀਤ ਝੱਬਰ, ਮਾਸਟਰ ਬਲਵੰਤ ਸਿੰਘ ਸਰਦੂਲਗੜ੍ਹ, ਗੁਰਦਰਸ਼ਨ ਮੰਢਾਲੀ ਅਤੇ ਸੱਤਪਾਲ ਕੌਰ ਜੋਨ ਆਗੂਆਂ ਤੋਂ ਇਲਾਵਾ ਰੱਲਾ, ਬੀਰਖੁਰਦ, ਕੁਲਾਨਾ, ਖੀਵਾ ਖੁਰਦ, ਜਲਬੇੜਾ, ਬਖਸ਼ੀਵਾਲਾ, ਰਾਏਪੁਰ, ਭੀਖੀ ਅਤੇ ਬੁਢਲਾਡਾ ਇਕਾਈਆਂ ਦੇ ਮੈਂਬਰ ਸ਼ਾਮਲ ਹੋਏ। ਇੰਦਰਜੀਤ ਝੱਬਰ ਅਤੇ ਗੁਰਮੇਲ ਰੱਲਾ ਨੇ ਵੀ ਆਪਣੇ ਵਿਚਾਰ ਰੱਖੇ।। ਅੰਤ ਵਿਚ ਇਕਾਈ ਪ੍ਰਧਾਨ ਪ੍ਰਮਿੰਦਰ ਖੀਵਾ ਨੇ ਕੈਂਪ ਵਿਚ ਪਹੁੰਚੇ ਆਗੂਆਂ ਅਤੇ ਲੋਕਾਂ ਦਾ ਧੰਨਵਾਦ ਕੀਤਾ।

*ਪਰਮਿੰਦਰ ਪ੍ਰਧਾਨ, ਖੀਵਾ ਕਲਾਂ*

**ਇਕਾਈ ਲੌਂਗੋਵਾਲ**

25 ਜਨਵਰੀ ਨੂੰ ਔਰਤਾਂ ਲਈ ਤਰਕਸ਼ੀਲ ਚੇਤਨਾ ਦੀ ਲੋੜ ਦੇ ਵਿਸ਼ੇ ਤੇ ਔਰਤਾਂ ਦੀ ਇਕ ਵਰਕਸ਼ਾਪ ਲਗਾਈ ਗਈ। ਮਾ. ਰਾਜਿੰਦਰ ਭਦੌੜ ਨੇ ਵਿਚਾਰ ਰੱਖੇ ਅਤੇ ਸਵਾਲਾਂ ਦੇ ਜਵਾਬ ਦਿੱਤੇ। ਕ੍ਰਾਂਤੀਕਾਰੀ ਨਾਰੀ ਸਭਾ ਦੀ ਜ਼ਿਲਾ ਕਨਵੀਨਰ ਗੁਰਪ੍ਰੀਤ ਕੌਰ ਐਡਵੋਕੇਟ, ਕਿਰਨਜੀਤ ਸੇਖੋਂ, ਪ੍ਰਧਾਨ ਰਣਜੀਤ ਸਿੰਘ ਮੁਕਤਾ, ਰਤਨਮ ਸੇਤੀਆ, ਰਜਿੰਦਰ ਕੌਰ, ਮਨੋਜ ਗੁਪਤਾ ਅਤੇ ਬਲਬੀਰ ਲੌਂਗੋਵਾਲ ਨੇ ਵੀ ਵਿਚਾਰ ਰੱਖੇ। ਬਲਬੀਰ ਸੰਧੂ ਕਲਾਂ ਨੇ ਜਾਦੂ ਦੇ ਟਰਿੱਕ ਅਤੇ ਲੋਕ ਸੰਗੀਤ ਮੰਡਲੀ ਛਾਜਲੀ ਨੇ ਅਗਾਂਹਵਧੂ ਗੀਤ ਪੇਸ਼ ਕੀਤੇ।

*ਬਲਬੀਰ ਲੌਂਗੋਵਾਲ*

*ਤਰਕਸ਼ੀਲ ਵਿਚਾਰਾਂ ਨੂੰ ਘਰ ਘਰ ਪਹੁੰਚਾਣ ਲਈ ਸ਼੍ਰੀ ਕੇਵਲ ਸਿੰਘ ਗਿੱਦੜਪਿੰਡੀ (ਜਲੰਧਰ) ਵੱਲੋਂ ਤਰਕਸ਼ੀਲ ਮੈਗਜ਼ੀਨ ਦੇ 54 ਸਲਾਨਾ ਚੰਦੇ ਕੱਟ ਕੇ ਸੋਸਾਇਟੀ ਪਾਸ ਜਮ੍ਹਾਂ ਕਰਵਾਏ ਗਏ। ਅਦਾਰਾ ਤਰਕਸ਼ੀਲ ਉਨ੍ਹਾਂ ਦੇ ਇਸ ਉਦਮ ਲਈ ਧੰਨਵਾਦੀ ਹੈ।*



## ਕੁੱਝ ਨਿਵੇਕਲੀਆਂ ਸਰਗਰਮੀਆਂ

### ਤਰਕਸ਼ੀਲ ਪਾਠਕ ਪਰਿਵਾਰ ਮਿਲਣੀ

ਇਕਾਈ ਬਠਿੰਡਾ ਵੱਲੋਂ ਇਕ ਪਾਠਕ ਪਰਿਵਾਰ ਮਿਲਣੀ ਦਾ ਆਯੋਜਨ ਕੀਤਾ ਗਿਆ। ਇਸ ਮਿਲਣੀ ਵਿਚ ਪਿੰਡਾਂ ਅਤੇ ਸ਼ਹਿਰਾਂ ਵਿਚੋਂ ਭਾਰੀ ਗਿਣਤੀ 'ਚ ਤਰਕਸ਼ੀਲ ਸਮਰਥਕ ਪਾਠਕ ਪਰਿਵਾਰ ਪਹੁੰਚੇ। ਇਸ ਵਿਚ ਬੱਚਿਆਂ ਦੀ ਪ੍ਰਤਿਭਾ ਖੋਜਣ ਅਤੇ ਵਿਕਸਿਤ ਕਰਨ ਲਈ ਅਤੇ ਭਾਸ਼ਨ, ਕਵੀਸ਼ਰੀ, ਗੀਤ, ਸਕ੍ਰਿੱਟ, ਕੋਰੀਓਗ੍ਰਾਫੀ ਮੁਕਾਬਲੇ ਕਰਵਾਏ ਗਏ। ਇਸ ਵਿਚ ਵੱਖ ਵੱਖ ਉਮਰ ਦੇ ਬੱਚਿਆਂ ਨੇ ਭਾਗ ਲਿਆ ਅਤੇ ਮਾਂ-ਬਾਪ ਨੇ ਬੱਚਿਆਂ ਦਾ ਇਹ ਮੁਕਾਬਲੇ ਦੇਖਕੇ ਮਾਣ ਮਹਿਸੂਸ ਕੀਤਾ। ਮੁਕਾਬਲਿਆਂ ਦਾ ਨਤੀਜਾ ਤਿਆਰੀ ਲਈ ਡਾ. ਦਲਜੀਤ ਸਿੰਘ ਲੈਕਚਰਾਰ, ਪੱਤਰਕਾਰ ਅਮਰਜੀਤ ਸਿੰਘ ਢਿੱਲੋਂ, ਭੂਰਾ ਸਿੰਘ ਜਥੇਬੰਦਕ ਮੁਖੀ ਦੀ ਟੀਮ ਬਣਾਈ ਗਈ ਅਤੇ ਮਾ. ਰਜਿੰਦਰ ਭਦੌੜ ਅਤੇ ਨਾਰੀ ਸੰਗਰਾਮ ਮੰਚ ਬਠਿੰਡਾ ਦੀ ਪ੍ਰਧਾਨ ਬੀਬੀ ਮੁਖਤਿਆਰ ਕੌਰ ਨੇ ਤਕਰੀਰਾਂ ਕੀਤੀਆਂ। ਮੁਕਾਬਲੇ ਵਿਚੋਂ ਜੇਤੂ ਨਿਕਲੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਤਰਕਸ਼ੀਲ ਮੈਗਜ਼ੀਨ ਦਾ ਵੱਧ ਪ੍ਰਚਾਰ ਪ੍ਰਸਾਰ ਕਰਨ ਵਾਲੇ ਨੌਂ ਵਿਅਕਤੀਆਂ ਨੂੰ ਵੀ ਸਨਮਾਨਿਤ ਕੀਤਾ ਗਿਆ। ਸਟੇਜ ਸੰਚਾਲਨ ਸ਼੍ਰੀ ਪ੍ਰਿਤਪਾਲ ਸਿੰਘ ਤੇ ਮਾ. ਸੁਰਜੀਵਨ ਨੇ ਕੀਤਾ।

*ਰਾਮ ਸਿੰਘ ਨਿਰਮਾਣ*

### ਸ਼ਰਾਬ ਦੀ ਜਗ੍ਹਾ ਸੰਵਾਦ

ਮੈਂ ਪਿਛਲੇ 5-6 ਸਾਲ ਤੋਂ ਤਰਕਸ਼ੀਲ ਮੈਗਜ਼ੀਨ ਪੜ੍ਹਦਾ ਆ ਰਿਹਾ ਹਾਂ ਅਤੇ ਇਸਤੋਂ ਬਹੁਤ ਕੁਝ ਸਿੱਖਿਆ ਤੇ ਸਮਝਿਆ ਹੈ। ਮੈਂ ਇਸ ਸਮਝ ਸਦਕਾ ਇਕ ਵਿਆਹ ਮੌਕੇ ਸ਼ਰਾਬ ਦੀ ਜਗ੍ਹਾ ਸੰਵਾਦ ਰਚਾਉਣ ਵਿਚ ਕਾਮਯਾਬ ਰਿਹਾ। ਗੱਲ ਇਸ ਤਰ੍ਹਾਂ ਹੋਈ ਕਿ ਪਿਛਲੇ ਦਿਨੀਂ ਮੈਨੂੰ ਇਕ ਵਿਆਹ ਵਿਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਚਾਹ-ਪਾਣੀ ਪੀਣ ਅਤੇ ਆਨੰਦ-ਕਾਰਜ ਤੋਂ ਬਾਦ ਰੋਟੀ ਵੇਲੇ ਤੱਕ ਲਗਭਗ ਤਿੰਨੇ ਘੰਟੇ ਦਾ ਸਮਾਂ ਵਾਧੂ ਹੁੰਦਾ ਹੀ ਹੈ ਜਿਸਨੂੰ ਸ਼ਰਾਬ ਪੀਣ ਜਾਂ ਫਿਰ ਅੱਜ ਕੱਲ ਸ਼ਰਾਬ ਦੇ ਦੌਰ ਨਾਲ ਅਸ਼ਲੀਲ ਗਾਇਕੀ ਦੇ ਲੇਖੇ ਲਾਇਆ ਜਾਂਦਾ ਹੈ। ਜਦੋਂ ਅਸੀਂ ਆਨੰਦ ਕਾਰਜ ਤੋਂ ਵਿਹਲੇ ਹੋਏ ਤਾਂ ਅਸੀਂ ਉਥੇ ਪਹੁੰਚੇ ਜਿਥੇ ਬਰਾਤ ਦਾ ਠਹਿਰਾਉ ਸੀ। ਬਹੁਤ ਸਾਰੇ ਬਰਾਤੀ ਸ਼ਰਾਬ ਦੀ ਵਰਤੋਂ ਸਬੰਧੀ ਤਿਆਰੀਆਂ ਕਰ ਰਹੇ ਸਨ ਕਿ ਮੈਂ ਅਤੇ ਮੇਰੇ ਇਕ ਹੋਰ ਸਾਥੀ ਨੇ ਕਿਹਾ ਕਿ ਆਪਾਂ ਪਹਿਲਾਂ ਕੁਝ ਸਾਂਝੀਆਂ ਸਮਾਜਿਕ ਗੱਲਾਂ ਕਰਦੇ ਹਾਂ ਬਾਅਦ ਵਿਚ ਸ਼ਰਾਬ ਦੀ ਵਾਰੀ ਆਵੇਗੀ। ਸਾਰੇ ਸਹਿਮਤ ਹੋ ਗਏ। ਸਾਡੀਆਂ ਗੱਲਾਂ ਵਿਆਹ ਸਮੇਂ, ਮਰਨ ਸਮੇਂ ਅਤੇ ਹੋਰ ਸਮਾਜਿਕ ਸਮਾਗਮਾਂ ਮੌਕੇ ਕੀਤੀਆਂ ਜਾਂਦੀਆਂ ਗੈਰ-ਵਿਗਿਆਨਕ ਅਤੇ ਅੰਧਵਿਸ਼ਵਾਸ਼ੀ ਰਸਮਾਂ ਨਾਲ ਸਬੰਧਤ ਸਨ। ਬਹਿਸ ਇੰਨੀ ਭਖੀ ਕਿ ਪਤਾ ਉਦੋਂ ਲੱਗਿਆ ਜਦੋਂ ਸਾਨੂੰ ਖਾਣੇ ਦਾ ਸੱਦਾ ਆ ਗਿਆ। ਸ਼ਰਾਬ ਸ਼ੁਰੂ ਕਰਨ ਦੀ ਜ਼ਰੂਰਤ ਹੀ ਨਹੀਂ ਪਈ। ਸਾਰੇ ਬਰਾਤੀ ਇਸ ਗੱਲਬਾਤ ਦੇ ਸਿਲਸਲੇ ਤੋਂ ਬਹੁਤ ਪ੍ਰਭਾਵਤ ਹੋਏ ਅਤੇ ਬਹੁਤ ਖੁਸ਼ ਵੀ। ਇਹ ਸਾਰਾ ਕੁੱਝ ਮੇਰੇ ਤਰਕਸ਼ੀਲ ਵਿਚਾਰ ਬਣ ਜਾਣ ਕਾਰਨ ਹੀ ਸੰਭਵ ਹੋਇਆ।

***ਕੁਲਦੀਪ ਸਿੰਘ, ਬੀਬੀ ਵਾਲਾ ਰੋਡ, ਬਠਿੰਡਾ।***

### ਗਣਤੰਤਰ ਦਿਵਸ 'ਤੇ ਤਰਕਸ਼ੀਲ ਝਾਕੀ

ਇਕਾਈ ਬਠਿੰਡਾ ਵੱਲੋਂ 26 ਜਨਵਰੀ 2004 ਨੂੰ ਗਣਤੰਤਰ ਦਿਵਸ ਦੇ ਸਮਾਗਮ ਵਿੱਚ ਇਕ ਪ੍ਰਭਾਵਸ਼ਾਲੀ ਝਾਕੀ ਕੱਢੀ ਗਈ। ਇਹ ਝਾਕੀ ਅਖੌਤੀ ਦੇਹ ਧਾਰੀ ਗੁਰੂਆਂ ਵੱਲੋਂ ਨਾਮ ਜਪਾਕੇ ਲੋਕਾਂ ਦੀ ਲੁੱਟ ਖਸੁੱਟ ਕਰਨ, ਐਸੋ-ਇਸ਼ਰਤ ਕਰਨ, ਕਹਿਣੀ ਹੋਰ ਤੇ ਕਰਨੀ ਹੋਰ ਅਤੇ ਬਾਡੀ ਗਾਰਡਾਂ ਦੇ ਸਹਾਰੇ ਸੁਰੱਖਿਅਤ ਰਹਿਣ ਤੇ ਦਹਿਸ਼ਤ ਪਾਉਣ ਨੂੰ ਬਖੂਬੀ ਬਿਆਨ ਕਰਦੀ ਸੀ। ਪਾਖੰਡੀ ਸੰਤ ਦੇ ਪਿੱਛੇ ਖੜ੍ਹੀ ਬਾਡੀਗਾਰਡਾਂ ਦੀ ਧਾੜ ਅਤੇ ਬਾਬੇ ਦੇ ਚਰਨ ਘੁਟਦੀਆਂ ਅੰਧ-ਸ਼ਰਧਾਲੂ ਔਰਤਾਂ ਦਿਖਾਕੇ ਪਾਖੰਡੀ ਬਾਬਿਆਂ ਦੀ ਕਹਿਣੀ ਅਤੇ ਕਰਨੀ ਦੀ ਦੋਗਲੀ ਸਾਜਿਸ਼ ਬਿਆਨ ਕੀਤੀ ਗਈ। ਝਾਕੀ ਵਿੱਚ ਪੇਸ਼ ਕੀਤੇ ਹਜੂਰੀ ਜੱਥੇ ਵੱਲੋਂ ਹਾਰਮੋਨੀਅਮ, ਛੈਣੇ ਅਤੇ ਢੋਲਕੀ ਦੀ ਸੁਰਤਾਲ ਉਤੇ ਬਾਬਿਆਂ ਦੀ 'ਮਹਿਮਾਂ' ਗਾਈ ਜਾ ਰਹੀ ਸੀ, " ਜੇ ਜਗਤ ਪਸਾਰਾ ਸੁਪਨੇ ਨਿਆਈਂ, ਸਾਧਾਂ ਸੰਤਾਂ ਨੂੰ ਕੀ ਸੁਆਦਾਂ ਤਾਈਂ" ਅਤੇ "ਹੁਸਨ ਮਾਣਦੇ ਸੰਤ ਜੀ ਹੋ ਮਦ ਮਾਇਆ ਵਿੱਚ ਗੁੱਟ, ਸਾਨੂੰ ਕਹਿੰਦੇ ਲੁੱਟ ਲਵੋ ਨਾਮਦਾਨ ਦੀ ਲੁੱਟ-ਬੋਲ ਸੰਗਤੇ ਮਹਿਮਾ ਵੱਡੇ ਬਾਬਿਆਂ ਦੀ " ਸਮਾਰੋਹ ਤੋਂ ਬਾਅਦ ਇਹ ਝਾਕੀ ਸਾਰੇ ਬਜ਼ਾਰ ਵਿਚੋਂ ਦੀ ਲੰਘਾਈ ਗਈ ਤੇ ਲੋਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ।

3. 1 **ਫਰਵਰੀ** 2004 ਨੂੰ ਨੌਜਵਾਨ ਭਾਗ ਸਿੰਘ ਵੱਲੋਂ ਆਪਣੇ ਛੋਟੇ ਭਰਾ ਜਗਤਾਰ ਸਿੰਘ ਤਾਰੀ ਦੇ ਵਿਆਹ ਦੀ ਖੁਸ਼ੀ 'ਚ ਦਿੱਤੀ ਗਈ ਚਾਹ ਪਾਰਟੀ ਮੌਕੇ 'ਤੇ ਰਣਜੀਤ ਸਿੰਘ ਸਿਵੀਆਂ ਨੇ ਤਰਕਸ਼ੀਲ ਵਿਚਾਰ, ਕੁਲਵੰਤ ਸਿੰਘ, ਵਿਜੈ ਕੁਮਾਰ ਅਤੇ ਬਲਰਾਜ ਦੀ ਟੀਮ ਨੇ ਮੈਜਿਕ ਸ਼ੋਅ ਅਤੇ ਰਾਮ ਸਿੰਘ ਨਿਰਮਾਣ ਨੇ ਗੀਤ ਪੇਸ਼ ਕੀਤੇ। ਜਗਤਾਰ ਸਿੰਘ ਚੁੱਘੇ ਕਲਾਂ ਨੇ ਸਾਹਿਤ ਅਤੇ ਕੈਸੇਟਾਂ ਦੀ ਸਟਾਲ ਲਾਈ।

*ਰਾਮ ਸਿੰਘ ਨਿਰਮਾਣ*

### ਲੇਖ ਮੁਕਾਬਲਾ

ਨਹਿਰੂ ਯੁਵਾ ਕੇਂਦਰ ਫਰੀਦਕੋਟ ਵੱਲੋਂ ਮਨਾਏ ਜਾਂਦੇ ਕੌਮੀ ਯੁਵਾ ਹਫਤੇ ਦੌਰਾਨ ਡਾ.ਅੰਬੇਦਕਰ ਯੂਥ ਕਲੱਬ ਸਾਦਿਕ ਦੇ ਸਹਿਯੋਗ ਨਾਲ ਇੱਕ ਲੇਖ ਮੁਕਾਬਲਾ ਕਰਵਾਇਆ ਗਿਆ ਜਿਸ ਵਿੱਚ ਸ.ਸ.ਸਕੂਲ ਸਾਦਿਕ ਦੀਆਂ 20 ਲੜਕੀਆਂ ਨੇ ਹਿੱਸਾ ਲਿਆ। ਇਸ ਮੁਕਾਬਲੇ ਵਿੱਚ ਮੁੱਖ ਮਹਿਮਾਨ ਤਰਕਸ਼ੀਲ ਸੋਸਾਇਟੀ ਇਕਾਈ ਸਾਦਿਕ ਦੇ ਮੁਖੀ ਬਲਦੇਵ ਸਾਦਿਕ ਸਨ। ਪ੍ਰਧਾਨਗੀ ਕਲੱਬ ਪ੍ਰਧਾਨ ਪੱਪੂ ਸਿੰਘ ਨੇ ਕੀਤੀ। ਭਰੂਣ ਹੱਤਿਆ ਤੇ ਲਿਖਵਾਏ ਗਏ ਲੇਖ ਵਿੱਚ ਪਹਿਲੇ ਸਥਾਨ ਤੇ ਭੁਪਿੰਦਰ ਕੌਰ, ਦੂਸਰੇ ਸਥਾਨ ਤੇ ਸੁਖਮੀਤ ਕੌਰ ਅਤੇ ਤੀਸਰੇ ਸਥਾਨ ਤੇ ਪਵਨਦੀਪ ਤੇ ਨਵਜੀਤ ਕੌਰ ਰਹੀਆਂ। ਸਕੂਲ ਦੇ ਪ੍ਰਿੰਸੀਪਲ ਪਰਮਜੀਤ ਸਿੰਘ ਗਿੱਲ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਇਨਾਮਾਂ ਅਤੇ ਸਰਟੀਫਿਕੇਟਾਂ ਦੀ ਵੰਡ ਬਲਦੇਵ ਸਾਦਿਕ ਨੇ ਕੀਤੀ।

*ਪ੍ਰਮਜੀਤ ਸਾਦਿਕ*

### ਇਕਾਈ ਕਾਲਾਂਵਾਲੀ

7 ਜਨਵਰੀ ਨੂੰ ਇਕਾਈ ਡੱਬਵਾਲੀ ਨਾਲ ਮਿਲਕੇ ਪ੍ਰਾਇਮਰੀ ਅਧਿਆਪਕਾਂ ਦੇ ਸਰਬ ਸਿਖਿਆ ਅਭਿਆਨ ਦੇ ਕੈਂਪ ਦੇ ਅੰਤਿਮ ਦਿਨ ਸਰਕਾਰੀ ਪ੍ਰਾਇਮਰੀ ਸਕੂਲ ਡੱਬਵਾਲੀ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਇਕਾਈ ਡੱਬਵਾਲੀ ਦੇ ਸਾਥੀਆਂ ਜਗਤਾਰ ਸਿੰਘੇਵਾਲੀਆ ਅਤੇ ਤਰਸੇਮ ਸਿੰਘ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਬਠਿੰਡਾ ਜੋਨ ਦੇ ਮਾਨਸਿਕ ਵਿਭਾਗ ਦੇ ਮੁਖੀ ਰਾਜਪਾਲ ਸਿੰਘ ਐਡਵੋਕੇਟ ਅਤੇ ਇਕਾਈ ਕਾਲਾਂਵਾਲੀ ਦੇ ਪ੍ਰਧਾਨ ਮਾ. ਸਮਸ਼ੇਰ ਸਿੰਘ ਚੋਰਮਾਰ ਨੇ ਵਿਚਾਰ ਪੇਸ਼ ਕੀਤੇ। ਇਸ ਵਿੱਚ ਡੱਬਵਾਲੀ ਦੇ ਬਲਾਕ ਸਿੱਖਿਆ ਅਧਿਕਾਰੀ ਮੇਜਰ ਸਿੰਘ ਭਰਪੂਰ ਸਹਿਯੋਗ ਰਿਹਾ।

### ਤਰਕਸ਼ੀਲ ਪ੍ਰਦਰਸ਼ਨੀ ਅਤੇ ਸਟਾਲ

ਇਕਾਈ ਕਾਲਾਂਵਾਲੀ ਵੱਲੋਂ 21 ਦਸੰਬਰ ਨੂੰ ਜਨਤਾ ਭਵਨ ਸਿਰਸਾ ਵਿਖੇ ਸਰਬ ਕਰਮਚਾਰੀ ਸੰਘ ਅਤੇ ਵਣ ਮਜਦੂਰ ਸੰਗਠਨ ਦੇ ਸਲਾਨਾ ਸਮਾਗਮ 'ਤੇ, 14 ਜਨਵਰੀ ਨੂੰ ਚੋਰਮਾਰ (ਸਿਰਸਾ) ਦੇ ਮਾਘੀ ਦੇ ਮੇਲੇ 'ਤੇ ਅਤੇ 30 ਜਨਵਰੀ ਨੂੰ ਕੁਰੰਗਾਂਵਾਲੀ ਵਿਖੇ ਰਾਮਦੇਵ ਪੀਰ ਦੇ ਮੇਲੇ ਉਤੇ ਤਰਕਸ਼ੀਲ ਪ੍ਰਦਰਸ਼ਨੀ, ਤਰਕਸ਼ੀਲ ਸਾਹਿਤ ਅਤੇ ਕੈਸਿਟਾਂ ਦੀ ਸਟਾਲ ਲਗਾਈ ਗਈ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਇਹਨਾਂ ਪ੍ਰੋਗਰਾਮਾਂ ਵਿੱਚ ਤਰਕਸ਼ੀਲ ਆਗੂ ਪੱਤਰਕਾਰ ਨਰੇਸ਼ ਮਹੇਸ਼ਵਰੀ, ਹਰਦੇਵ ਅਗਰੋਈਆ, ਮਾ. ਸਮਸ਼ੇਰ ਸਿੰਘ, ਮਾ. ਅਜਾਇਬ ਸਿੰਘ, ਸਾਖੀ ਚੇਤਨ, ਮਾ. ਤਾਜਵਿੰਦਰ, ਬਿੱਟੂ ਮਲਿਕਪੁਰ, ਦਰਸ਼ਨ ਸੰਧੂ ਦੇਸੂ, ਮਾ. ਮੁਲਖ ਸਿੰਘ, ਮਾ. ਸਤਵੀਰ ਆਦਿ ਵਰਕਰਾਂ ਨੇ ਭਾਗ ਲਿਆ।

### ਕੇਬਲ ਚੈਨਲ ਰਾਹੀਂ ਪ੍ਰਚਾਰ

ਕਾਲਿਆਂਵਾਲੀ ਸ਼ਹਿਰ ਵਿਖੇ ਕੇਬਲ ਚੈਨਲ ਰਾਹੀਂ ਤਰਕਸ਼ੀਲ ਮੇਲੇ ਅਤੇ ਸਰਗਰਮੀਆਂ ਦੀਆਂ ਕੈਸਿਟਾਂ ਲਗਵਾਕੇ ਘਰ ਘਰ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ। ਇਸ ਵਿੱਚ ਨਰੇਸ ਮਹੇਸ਼ਵਰੀ ਅਤੇ ਅਤੇ ਹਰਦੇਵ ਅਗਰੋਈਆ ਦਾ ਵਿਸ਼ੇਸ ਯੋਗਦਾਨ ਰਿਹਾ।

### ਇਕਾਈ ਬਰਗਾੜੀ ਕੋਟਕਪੂਰਾ

ਤਰਕਸ਼ੀਲ ਲਹਿਰ ਦੇ ਮਰਹੂਮ ਆਗੂ ਕ੍ਰਿਸ਼ਨ ਬਰਗਾੜੀ ਦੀ ਦੂਸਰੀ ਬਰਸੀ ਮੌਕੇ ਬਰਗਾੜੀ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਮੌਕੇ 'ਤੇ ਬੋਲਦਿਆਂ ਬਿਜਲੀ ਮੁਲਾਜ਼ਮ ਆਗੂ ਰੇਸ਼ਮ ਸਿੰਘ ਅਤੇ ਮਾ. ਰਾਮ ਕੁਮਾਰ ਅਤੇ ਰਾਜਿੰਦਰ ਭਦੌੜ ਨੇ ਇੱਕ ਤਰਕਸ਼ੀਲ ਆਗੂ ਵਜੋਂ ਕ੍ਰਿਸ਼ਨ ਦੀਆਂ ਯਾਦਾਂ ਨੂੰ ਸਾਂਝਾ ਕਰਦੇ ਹੋਏ ਅਜੋਕੇ ਸਮੇਂ ਵਿੱਚ ਦਰਪੇਸ਼ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਉਸ ਵੱਲੋਂ ਪਾਏ ਪੂਰਨਿਆਂ 'ਤੇ ਚੱਲਣ ਦੀ ਪ੍ਰੇਰਨਾ ਦਿੱਤੀ। ਪ੍ਰੋਗਰਾਮ ਦੌਰਾਨ ਚੇਤਨਾ ਕਲਾ ਮੰਚ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ ਗਏ ਜਦ ਕਿ ਨਿਰਮਲ ਭਦੌੜ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਲੋਕ ਸੰਗੀਤ ਮੰਡਲੀ ਭਦੌੜ ਦੇ ਕਲਾਕਾਰਾਂ ਵੱਲੋਂ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਪ੍ਰੋਗਰਾਮ ਦਾ ਮੰਚ ਸੰਚਾਲਨ ਰਾਜਿੰਦਰਜੀਤ ਅਤੇ ਸੁਖਰਾਜ ਰਾਜਾ ਨੇ ਕੀਤਾ। ਦਰਸ਼ਨ ਸਾਹੋਕੇ ਦੀ ਨਿਗਰਾਨੀ ਵਿੱਚ ਲੰਗਰ ਦਾ ਸੁਚੱਜਾ ਪ੍ਰਬੰਧ ਕੀਤਾ ਗਿਆ।

ਇਸ ਮੌਕੇ 'ਤੇ ਦੂਸਰਾ ਕ੍ਰਿਸ਼ਨ ਯਾਦਗਾਰੀ ਸਨਮਾਨ ਸ਼੍ਰੋਮਣੀ ਕਵੀਸ਼ਰ ਕਰਨੈਲ ਸਿੰਘ ਪਾਰਸ ਨੂੰ ਦਿੱਤਾ ਗਿਆ। ਪਾਰਸ ਸਨਮਾਨ ਪ੍ਰਾਪਤ ਕਰਨ ਉਪਰੰਤ ਕਿਹਾ ਕਿ ਉਹ ਚੜ੍ਹਦੀ ਉਮਰ ਵਿੱਚ ਤਰਕਸ਼ੀਲ ਬਣ ਗਿਆ ਸੀ ਅਤੇ ਉਸਦੇ ਇਹਨਾਂ ਵਿਚਾਰਾਂ ਨੂੰ ਕ੍ਰਿਸ਼ਨ ਬਰਗਾੜੀ ਅਤੇ ਤਰਕਸ਼ੀਲ ਸੋਸਾਇਟੀ ਦੇ ਕੰਮਾਂ ਨੇ ਹੋਰ ਪੱਕਾ ਕੀਤਾ।

## ਨਵੇਂ ਦਿਸਹੱਦੇ

ਕਾਲਾਂਵਾਲੀ ਮੰਡੀ ਦੇ ਕਿਸਾਨ ਪ੍ਰੀਵਾਰ ਨਾਲ ਸਬੰਧਤ ਬਜ਼ੁਰਗ ਕੌਰ ਸਿੰਘ ਨੇ ਇਸ ਇਲਾਕੇ ਵਿੱਚ ਸਰੀਰਦਾਨ ਦੀ ਨਵੀਂ ਮਿਸਾਲ ਪੇਸ਼ ਕੀਤੀ ਹੈ। ਉਨ੍ਹਾਂ ਬਿਮਾਰੀ ਦੀ ਹਾਲਤ ਵਿੱਚ ਡਾਕਟਰ ਕੋਲ ਭਰਤੀ ਹੁੰਦਿਆਂ ਹੋਇਆਂ ਹੀ ਆਪਣੇ ਪੁੱਤਰ ਹਰਚਰਨ ਸਿੰਘ ਅਤੇ ਪੋਤਰੇ ਗੋਰਾ ਸਿੰਘ ਨੂੰ ਨਾਲ ਲੈ ਕੇ ਤਹਿਸੀਲ ਜਾ ਕੇ ਸਰੀਰਦਾਨ ਦਾ ਹਲਫ਼ਨਾਮਾ ਭਰਿਆ ਅਤੇ ਆਪਣੇ ਪੁੱਤਰਾਂ ਤੇ ਸਕੇ ਸਬੰਧੀਆਂ ਨੂੰ ਕਿਹਾ ਕਿ ਉਸਦੀ ਮੌਤ ਉਪਰੰਤ ਉਸ ਦੇ ਮ੍ਰਿਤਕ ਸਰੀਰ ਨੂੰ ਕਿਸੇ ਵੱਡੇ ਹਸਪਤਾਲ ਨੂੰ ਖੋਜ ਕਾਰਜਾਂ ਲਈ ਦਾਨ ਦੇ ਦਿੱਤਾ ਜਾਵੇ। ਕੌਰ ਸਿੰਘ ਦੇ ਮਨ ਉੱਤੇ ਕੁਝ ਮਹੀਨੇ ਪਹਿਲਾਂ ਪਿੰਡ ਜਲਾਲਆਣਾ ਦੇ ਬਾਬਾ ਲੱਖਾ ਸਿੰਘ ਦੇ ਸਰੀਰ ਦਾਨ ਦੀ ਪ੍ਰੇਰਣਾ ਦਾ ਵੀ ਅਸਰ ਸੀ। ਕੌਰ ਸਿੰਘ ਭਾਵੇਂ ਅੱਖਰੀ ਗਿਆਨ ਤੋਂ ਕੋਰੇ ਸੀ ਪਰ ਉਹਨਾਂ ਦੀ ਰਾਜਨੀਤਿਕ ਤੇ ਸਮਾਜਿਕ ਸੂਝ ਸਦਕਾ ਸਾਰੇ ਉਹਨਾਂ ਦਾ ਆਦਰ ਸਤਿਕਾਰ ਕਰਦੇ ਸਨ। ਕੌਰ ਸਿੰਘ ਦੀ ਇੱਛਾ ਅਨੁਸਾਰ ਉਹਨਾਂ ਦੇ ਪੁੱਤਰਾਂ ਤੇ ਸਕੇ ਸਬੰਧੀਆਂ ਨੇ ਤਰਕਸ਼ੀਲ ਇਕਾਈ ਕਾਲਾਂਵਾਲੀ ਅਤੇ ਸਹਾਰਾ ਕਲੱਬ ਦੀ ਸਹਾਇਤਾ ਨਾਲ ਉਹਨਾਂ ਦੇ ਸਰੀਰ ਨੂੰ ਸੀ.ਐਮ.ਸੀ. ਲੁਧਿਆਣਾ ਨੂੰ ਦਾਨ ਕਰ ਦਿੱਤਾ।

ਮਿਤੀ 16-1-2004 ਨੂੰ ਕੌਰ ਸਿੰਘ ਦੇ ਪਰਿਵਾਰ ਅਤੇ ਤਰਕਸ਼ੀਲ ਸੋਸਾਇਟੀ ਦੀ ਸਹਾਇਤਾ ਨਾਲ ਇੱਕ ਵੱਡਾ ਸ਼ਰਧਾਂਜਲੀ ਸਮਾਗਮ ਆਯੋਜਿਤ ਕੀਤਾ ਗਿਆ ਜਿਸ ਵਿੱਚ ਤਰਕਸ਼ੀਲ ਪ੍ਰਦਰਸ਼ਨੀ ਅਤੇ ਖੂਨਦਾਨ ਕੈਂਪ ਵੀ ਲਗਾਇਆ ਗਿਆ। ਇਸ ਮੌਕੇ ਤੇ ਬੋਲਦਿਆਂ ਤਰਕਸ਼ੀਲ ਆਗੂ ਰਾਮ ਸਿੰਘ ਨਿਰਮਾਣ, ਮਾ.ਸ਼ਮਸ਼ੇਰ ਸਿੰਘ ਚੋਰਮਾਰ, ਮਾ. ਅਜਾਇਬ ਸਿੰਘ ਜਲਾਲੇਆਣਾ, ਮਾ.ਸੁਰਿੰਦਰਪਾਲ ਸਿੰਘ ਅਤੇ ਹਰਦੇਵ ਸਿੰਘ ਅਗਰੋਹੀਆਂ ਤੋਂ ਇਲਾਵਾ ਬਹੁਤ ਸਾਰੇ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਸੰਸਥਾਵਾਂ ਦੇ ਆਗੂਆਂ ਨੇ ਸਰੀਰਦਾਨ, ਨੇਤਰਦਾਨ ਅਤੇ ਖੂਨਦਾਨ ਸਬੰਧੀ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਇੱਥੇ ਇਹ ਵੀ ਚੇਤੇ ਕਰਵਾਇਆ ਜਾਂਦਾ ਹੈ ਕਿ ਤਰਕਸ਼ੀਲ ਵਿਚਾਰਧਾਰਾ ਸਦਕਾ ਕਾਲਾਂਵਾਲੀ ਇਲਾਕਾ ਖੂਨਦਾਨ, ਸਰੀਰਦਾਨ ਅਤੇ ਨੇਤਰਦਾਨ ਵਿੱਚ ਮੋਹਰੀ ਭੂਮਿਕਾ ਨਿਭਾ ਰਿਹਾ ਹੈ। ਇਸ ਮੌਕੇ ਤੇ ਮਾ. ਸੁਰਿੰਦਰਪਾਲ ਸਿੰਘ, ਕਾਮਰੇਡ ਨਾਨਕ ਜੈਨ ਅਤੇ ਮਾਤਾ ਕੌਸ਼ਲਿਆ ਦੇਵੀ ਨੇ ਸਰੀਰਦਾਨ ਸਬੰਧੀ ਆਪਣੇ ਹਲਫਨਾਮੇ ਤਰਕਸ਼ੀਲ ਇਕਾਈ ਨੂੰ ਦਿੱਤੇ।



# ਪਾਠਕਾਂ ਦੀਆਂ ਰਾਵਾਂ

ਮੈਂ ਤਿੰਨ ਸਾਲ ਤੋਂ ਤਰਕਸ਼ੀਲ ਪੜ੍ਹਦਾ ਆ ਰਿਹਾ ਹਾਂ। ਪਰ ਇਸ ਵਾਰ ਜਨਵਰੀ ਅੰਕ 'ਚ ਡੇਰਿਆਂ ਤੇ ਭੀੜਾਂ ਕਿਉਂ ਲਗਦੀਆਂ ਹਨ ਅਤੇ ਸਾਡੀ ਨਵੀਂ ਮੁੰਡੀਹਰ ਕਿਸ ਰਸਤੇ 'ਤੇ ਪੜ੍ਹਕੇ ਬੇਹੱਦ ਖੁਸ਼ੀ ਹੋਈ ਕਿਉਂਕਿ ਭਵਿੱਖ ਪ੍ਰਤੀ ਚਾਨਣਾ ਪਾਉਣ ਵਾਲੀਆਂ ਰਚਨਾਵਾਂ ਛਾਪਣ ਦੀ ਪੂਰੀ ਲੋੜ ਹੈ।

*ਡਾਕਟਰ ਜੱਗਾ, ਬਹਾਦਰਪੁਰ*

ਜਨਵਰੀ ਅੰਕ ਦੀ ਦਿੱਖ ਪ੍ਰਭਾਵਸ਼ਾਲੀ ਸੀ। ਆਸ ਹੈ ਭਵਿੱਖ 'ਚ ਵੀ ਇਸ ਦਿਸ਼ਾ ਵਿੱਚ ਯਤਨ ਜਾਰੀ ਰਹਿਣਗੇ। ਟਾਈਟਲ ਪੰਨੇ 'ਤੇ ਬਰਗਾੜੀ ਬਾਰੇ ਸੰਖੇਪ ਸ਼ਬਦ ਉਸਦੇ ਅਨੇਕਾਂ ਸਾਰਥਕ ਕਾਰਜਾਂ ਦੀ ਹਾਮੀ ਭਰਦੇ ਹਨ। ਕ੍ਰਿਸ਼ਨ ਆਪਣੀ ਛੋਟੀ ਜ਼ਿੰਦਗੀ 'ਚ ਅਣਥੱਕ ਮਿਹਨਤ ਅਤੇ ਲਗਨ ਦੀ ਵੱਡੀ ਉਦਾਹਰਣ ਪੇਸ਼ ਕਰ ਗਿਆ। ਹਰ ਅੰਕ 'ਚ ਅੰਦਰ ਜਾਂ ਬਾਹਰ ਵਿਗਿਆਨਕ ਵਿਚਾਰ ਜ਼ਰੂਰ ਦਿਆ ਕਰੋ। ਮਨਜੀਤ ਹਰਮਨ ਦੀ ਕਵਿਤਾ, ਜਗਸੀਰ ਜੀਦਾ ਦੀਆਂ ਬੋਲੀਆਂ ਸੁਹਜ ਦੇ ਨਾਲ ਨਾਲ ਸੰਦੇਸ਼ਪੂਰਨ ਸਨ। ਟੇਕ ਢੀਂਗਰਾ ਚੰਦ ਤੇ ਭੀਮ ਸੈਨ ਦੀਆਂ ਕਵਿਤਾਵਾਂ ਵੀ ਚੰਗੀਆਂ ਲੱਗੀਆਂ। ਅਜਿਹੀਆਂ ਕਵਿਤਾਵਾਂ ਬਾਲ ਮਨਾਂ ਨੂੰ ਤਰਕਸ਼ੀਲਤਾ ਨਾਲ ਜੋੜਨ 'ਚ ਸਹਾਈ ਹੋਣਗੀਆਂ। ਉੱਚ ਪੱਧਰੀ ਕਹਾਣੀਆਂ ਦੀ ਘਾਟ ਰੜਕਦੀ ਹੈ। ਹੇਮ ਰਾਜ ਸਟੈਨੋ ਧਰਮ 'ਚ ਪਏ ਸਹੀ ਵਿਚਾਰਾਂ ਦਾ ਪਦਾਰਥਵਾਦੀ ਨਜ਼ਰੀਏ ਤੋਂ ਵਿਸ਼ਲੇਸ਼ਣ ਕਰਨ 'ਚ ਕਾਮਯਾਬ ਰਿਹਾ ਹੈ।

*ਕੁਲਵਿੰਦਰ ਸਿੰਘ ਮਲੋਟ*

ਜਨਵਰੀ ਅੰਕ ਪੜ੍ਹਿਆ। ਪ੍ਰਸੰਸਾ ਕਿੰਨੀ ਕੁ ਕਰਾਂ, ਇਹ ਅੰਧਵਿਸ਼ਵਾਸ਼ੀ ਲੋਕਾਂ ਲਈ ਸੇਧ-ਭਰਪੂਰ ਹੈ। ਇਹੋ ਜਿਹੇ ਰਸਾਲੇ ਦੀ ਲੋੜ ਸੀ ਜੋ ਤਰਕਸ਼ੀਲਾਂ ਨੇ ਪੂਰੀ ਕਰ ਦਿੱਤੀ। ਮਿੰਨੀ ਕਹਾਣੀਆਂ ਅਤੇ ਤਰਕਸ਼ੀਲ ਗੀਤਾਂ ਦੇ ਦੋ ਸਫੇ ਰਾਖਵੇਂ ਰੱਖਿਆ ਕਰੋ।

*ਕੁਲਦੀਪ, ਭਾਗ ਸਿੰਘ ਵਾਲਾ (ਫਰੀਦਕੋਟ)*

ਹਰ ਨਵੇਂ ਅੰਕ ਦੀ ਬੇਸਬਰੀ ਨਾਲ ਉਡੀਕ ਹੁੰਦੀ ਹੈ। ਬੜੇ ਧਿਆਨ ਨਾਲ ਪੜ੍ਹਦੇ ਹਾਂ। ਇਨਾਂ ਦਾ ਪ੍ਰਚਾਰ ਲੋਕਾਂ 'ਚ ਵੀ ਕਰਦੇ ਹਾਂ। 15 ਮੈਗਜ਼ੀਨ ਵੀ ਆਪਣੇ ਦੋਸਤਾਂ ਨੂੰ ਵੰਡਦੇ ਹਾਂ। ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਹੈ। ਨਵੇਂ ਲੇਖਕਾਂ ਦੀਆਂ ਕਹਾਣੀਆਂ ਵੀ ਸ਼ਾਮਲ ਕਰਿਆ ਕਰੋ। ਇਸ ਅੰਕ'ਚ ਸੰਪਾਦਕੀ,ਸਰੀਰ ਦਾਨ ਸਬੰਧੀ, ਡੇਰਿਆਂ ਤੇ ਭੀੜ ਕਿਉਂ, ਵਿਜੈ ਬੰਬੇਲੀ ਦਾ ਅਤੇ ਹੇਮ ਰਾਜ ਸਟੈਨੋ ਦਾ ਲੇਖ, ਰਾਮ ਸਵਰਨ ਦੀ ਕੇਸ ਰਿਪੋਰਟ, ਰੋਬਟ ਬਾਰੇ ਜਾਣਕਾਰੀ, ਰਣਜੀਤ ਝਨੇਰ ਦੀ ਮਿੰਨੀ ਕਹਾਣੀ ਆਦਿ ਚੰਗੇ ਲੱਗੇ। ਅੱਗੇ ਤੋਂ ਵੀ ਅਜਿਹਾ ਮੈਟਰ ਪੜ੍ਹਨ ਨੂੰ ਮਿਲੇਗਾ, ਇਹੀ ਆਸ ਹੈ।

*ਗੁਰਜੰਟ ਸਿੰਘ ਨਸਰਾਲੀ, ਹਰਜੀਤ ਸਿੰਘ,*
*ਤੇਜਪਾਲ ਸਿੰਘ, ਸੋਨੀ, ਜੱਗੀ, ਪਿੰਡ ਨਸਰਾਲੀ।*

ਜਨਵਰੀ ਅੰਕ ਪੜ੍ਹਕੇ ਖੁਸ਼ੀ ਹੋਈ ਕਿ ਤਰਕਸ਼ੀਲ ਛਪ ਰਿਹਾ ਹੈ ਪ੍ਰੰਤੂ ਤਸੱਲੀ ਨਹੀਂ ਹੋਈ ਕਿਉਂਕਿ ਅਜੇ ਵੀ ਦੋ-ਮਾਸਿਕ ਹੀ ਛਪਦੈ। ਵਿਸ਼ਾਲ ਪੱਧਰ ਦੇ ਮੀਡੀਏ ਦੇ ਅੰਧਾ-ਧੁੰਦ ਅੰਧਵਿਸ਼ਵਾਸ਼ੀ ਤੇ ਲੱਚਰ ਪ੍ਰਚਾਰ ਦੇ ਮੁਕਾਬਲੇ ਸਾਨੂੰ ਪ੍ਰਚਾਰਕ ਯਤਨ ਹੋਰ ਤੇਜ਼ ਕਰਨ ਦੀ ਲੋੜ ਹੈ। ਇਹਦੇ ਲਈ ਹਮ-ਖਿਆਲ ਜਥੇਬੰਦੀਆਂ, ਪਾਰਟੀਆਂ, ਵਿਅਕਤੀਆਂ ਆਦਿ ਤੋਂ ਸਹਾਇਤਾ ਲਈ ਜਾਵੇ। ਜਨੂੰਨ ਤੋਂ ਬਚਿਆ ਜਾਵੇ। ਵਿਦਿਅਕ ਸੰਸਥਾਵਾਂ ਦਾ ਸਮਾਜਕ ਤਬਦੀਲੀ ਵਿਚ ਅਹਿਮ ਰੋਲ ਨੂੰ ਧਿਆਨ 'ਚ ਰਖਦੇ ਹੋਏ ਸਾਨੂੰ ਇਨ੍ਹਾਂ 'ਚ ਪ੍ਰਚਾਰ ਵੱਧ ਸੇਧਤ ਕਰਨਾ ਚਾਹੀਦਾ ਹੈ।

*ਜਸਵੀਰ ਜੱਸੀ, ਗੁੜੀ ਸੰਘਰ (ਮੁਕਤਸਰ)*

ਤਰਕਸ਼ੀਲ ਦਾ ਮੈਂ ਪੁਰਾਣਾ ਪਾਠਕ ਹਾਂ। ਜਨਵਰੀ ਅੰਕ ਮਨ ਦੀਆਂ ਤਹਿਆਂ ਤੱਕ ਲਹਿ ਗਿਆ। ਖੁਸ਼ੀ ਹੈ ਕਿ ਇਹ ਲਹਿਰ ਦਾ ਕਾਫਲਾ ਵਧ ਰਿਹਾ ਹੈ। ਥੋੜ੍ਹੀ ਜਿਹੀ ਕਮੀ ਇਹ ਹੈ ਕਿ ਭਾਵੇਂ ਅਧਿਆਪਕ ਵਰਗ ਤਾਂ ਜੁੜਿਆ ਹੈ ਪਰ ਆਮ ਲੋਕਾਂ 'ਚ ਹੁੰਗਾਰਾ ਅਜੇ ਮੱਠਾ ਹੈ। ਅੰਕ 'ਚ ਸਾਹਿਤ ਨੂੰ ਥੋੜੀ ਜਿਹੀ ਹੋਰ ਥਾਂ ਦੇਣੀ ਬਣਦੀ ਹੈ। ਸ੍ਰੀ ਬਰਗਾੜੀ ਦੀ ਤਸਵੀਰ, ਬੋਲੀਆਂ, ਸੰਪਾਦਕੀ, ਮਿੰਨੀ ਕਹਾਣੀ ਕੁੰਡੀ ਸਭ ਸਲਾਹੁਣਯੋਗ ਹਨ। ਖੋਜ ਖਬਰ, ਜਗਿਆਸਾ ਮਨ ਨੂੰ ਚੇਤੰਨ ਕਰਦੀਆਂ ਹਨ। ਸੱਚੀਆਂ ਰਿਪੋਰਟਾਂ ਵੱਧ ਤੋਂ ਵੱਧ ਛਾਪਿਆ ਕਰੋ। ਸ਼ਹੀਦ ਭਗਤ ਸਿੰਘ ਤੇ ਸਾਥੀਆਂ ਦੀਆਂ ਲਿਖਤਾਂ, ਜੇ ਸੰਭਵ ਹੋਵੇ ਤਾਂ ਲੜੀਵਾਰ ਛਾਪਿਆ ਕਰੋ।

*ਮਾ. ਹਰਮੇਸ਼ ਸਾਹਾਬਾਵਾ, ਸ:ਸ:ਸ:ਸ: ਹੈਂ.ਵਾਲ ਬੇਟ*

ਸਾਮਰਾਜੀ ਸ਼ਕਤੀਆਂ ਅਤੇ ਸਰਕਾਰਾਂ ਵੱਲੋਂ ਯੋਜਨਾਬੱਧ ਢੰਗ ਨਾਲ ਫੈਲਾਏ ਜਾ ਰਹੇ ਅੰਧਵਿਸ਼ਵਾਸ਼ਾਂ ਦਾ ਪਰਦਾਫਾਸ਼ ਕਰਨ ਲਈ ਤਰਕਸ਼ੀਲ ਸਹਿਤ ਮੋਹਰੀ ਭੂਮਿਕਾ ਨਿਭਾ ਰਿਹਾ ਹੈ। ਅੰਕ ਵਿਚਲੇ ਸੰਪਾਦਕੀ, ਸਰੀਰ ਦਾਨ, ਖੋਜ ਖ਼ਬਰ ਤੇ ਸਰਗਰਮੀਆਂ ਸਮੇਤ ਸਮੁੱਚਾ ਮੈਟਰ ਗਿਆਨਵਰਧਕ ਹੈ। ਮੈਗਜ਼ੀਨ ਦਾ ਹਿੰਦੀ ਅੰਕ ਪ੍ਰਕਾਸ਼ਤ ਹੋਣ ਨਾਲ ਹਿੰਦੀ ਪਾਠਕ ਬਹੁਤ ਉਤਸ਼ਾਹਿਤ ਹੋਏ ਹਨ।

*ਮਾ. ਗੁਰਿੰਦਰਪਾਲ ਸਿੰਘ, ਕਾਲਿਆਂਵਾਲੀ*

ਜਨਵਰੀ ਅੰਕ ਨਵੇਂ ਸਾਲ ਦੇ ਸੂਰਜ ਦਾ ਸੁਨੇਹਾ ਮੁੱਖ ਪੰਨੇ ਉਤੇ ਦਿੰਦਾ ਪ੍ਰਤੀਤ ਹੋ ਰਿਹਾ ਸੀ। ਇਸ ਵਿਚ ਸਰੀਰ ਦਾਨ, ਅਸਗਰ ਅਲੀ ਇੰਜਨੀਅਰ ਦਾ ਲੇਖ, ਵਿਜੈ ਬੰਬੇਲੀ ਦਾ ਲੇਖ ਪਸੰਦ ਆਏ। ਮੈਟਰ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਘੱਟ ਪੜ੍ਹੇ ਲਿਖਿਆਂ ਦੇ ਵੀ ਸਮਝ ਆਵੇ। ਔਰਤਾਂ ਬਾਰੇ ਵੀ ਲੇਖ ਦਿੱਤੇ ਜਾਣ ਜਿੰਨਾਂ ਵਿੱਚ ਉਹਨਾਂ ਦੀਆਂ ਮਾਨਸਿਕ ਉਲਝਣਾਂ ਦੇ ਕਾਰਣ ਅਤੇ ਹੱਲ ਹੋਣ।

*ਅਮਨਪਾਲ ਕੌਰ ਘੁੱਕਿਆਂਵਾਲੀ (ਹਰਿਆਣਾ)*

ਜਨਵਰੀ ਅੰਕ'ਚ ਤਰਕਸ਼ੀਲ ਬੋਲੀਆਂ ਪੜ੍ਹਕੇ ਸਾਥੀ ਕ੍ਰਿਸ਼ਨ ਬਰਗਾੜੀ ਨੂੰ ਸਿਰ ਝੁਕਾਏ ਬਿਨਾਂ ਨਾ ਰਹਿ ਸਕਿਆ। ਮੁਲਾਕਾਤ, ਡੇਰਿਆਂ ਤੇ ਭੀੜਾਂ ਕਿਉਂ, ਸਾਡੀ ਨਵੀਂ ਮੁੰਡੀਹਰ ਕਿਸ ਰਸਤੇ, ਕਹਾਣੀ ਹਿੱਲੇ ਦਿਮਾਗ ਵਾਲਾ, ਮਿੰਨੀ ਕਹਾਣੀ ਕੁੰਡੀ, ਕਾਵਿ ਰਚਨਾਵਾਂ ਵਸੀਅਤ, ਗੱਲ ਕੀ ਸਮੁੱਚਾ ਮੈਟਰ ਕਾਬਲੇ ਤਾਰੀਫ ਸੀ।

*ਮਾ. ਰਾਮ ਦਾਸ ਨਸਰਾਲੀ, ਪਿੰਡ ਨਸਰਾਲੀ*

ਨਵੇਂ ਸਾਲ ਦੇ ਇਸ ਅੰਕ ਵਿੱਚ ਸਰੀਰਦਾਨ, ਡੇਰਿਆਂ 'ਤੇ ਭੀੜਾਂ ਕਿਉਂ, ਘਟਨਾਵਾਂ ਮੈਂ ਕਰਦੀ ਸੀ, ਰੋਬਟ, ਸਾਡੀ ਨਵੀਂ ਮੁੰਡੀਹਰ ਕਿਸ ਰਸਤੇ ਤੇ ਤਰਕਸ਼ੀਲਾਂ ਦਾ ਚੈਲਿੰਜ ਸੁਣਕੇ ਦਿੱਲੀ ਦੌੜਿਆ, ਰਚਨਾਵਾਂ ਪ੍ਰਸੰਸਾਯੋਗ ਸਨ। ਮੈਗਜ਼ੀਨ ਦੇ ਸ਼ਬਦਾਂ 'ਚ ਅਥਾਹ ਗਲਤੀਆਂ ਨੂੰ ਸੁਧਾਰਨ ਦੀ ਲੋੜ ਹੈ। ਮੈਗਜ਼ੀਨ ਨੂੰ ਹੋਰ ਦਿਲਚਸਪ ਬਨਾਉਣ ਲਈ ਇਨਾਮੀ ਪ੍ਰਤੀਯੋਗਤਾ ਵੀ ਸ਼ੁਰੂ ਕੀਤੀ ਜਾਵੇ।

*ਮਿਸਟਰ ਕਪੂਰ, ਗੋਨਿਆਣਾ ਮੰਡੀ (ਬਠਿੰਡਾ)*

ਜਨਵਰੀ ਅੰਕ 'ਚ ਲੱਕੀ ਸੁਕਰੱਲਾਂਪੁਰੀ ਦਾ ਲੇਖ, ਵਿਜੈ ਬੰਬੇਲੀ ਦਾ ਲੇਖ ਸਾਡੀ ਮੁੰਡੀਹਰ... ਸਲਾਹੁਣਯੋਗ ਸਨ।

*ਜਸਵੀਰ ਸਿੰਘ ਗਿਆਨੀ, ਮਾਣਕਪੁਰ ਸ਼ਰੀਫ*

ਐਤਕਾਂ ਦਾ ਮੈਗਜ਼ੀਨ ਕਾਫੀ ਪ੍ਰਭਾਵਸ਼ਾਲੀ ਸੀ। ਮੁਲਾਕਾਤ ਪੜ੍ਹਕੇ ਕੁੱਝ ਸੰਸੇ ਦੂਰ ਹੋਏ। ਨਸ਼ਿਆਂ ਦੀ ਲੱਤ, ਏਡਜ਼, ਖੂਨਦਾਨ, ਨੇਤਰਦਾਨ ਸਬੰਧੀ ਬਾਰੇ ਜ਼ਰੂਰ ਛਾਪਿਆ ਕਰੋ। ਕਵਿਤਾ ਵਸੀਅਤ ਸ਼ਲਾਘਾਯੋਗ ਸੀ। ਨਿਰਾ ਬਾਬਿਆਂ ਦੇ ਪਿੱਛੇ ਭੱਜਣ ਦੀ ਬਜਾਏ ਸਕੂਲਾਂ-ਕਾਲਜਾਂ ਵਾਲੀ ਪਨੀਰੀ ਨੂੰ ਜਾਗ ਲਗਾਉਣੀ ਚਾਹੀਦੀ ਹੈ।

*ਹਰਟਹਿਲ ਸਿੰਘ ਮੀਤ, ਧੌਲ ਖੁਰਦ (ਲੁਧਿਆਣਾ)*

ਜਨਵਰੀ ਅੰਕ'ਚ ਸੰਪਾਦਕੀ, ਕੇਸ ਰਿਪੋਰਟਾਂ, ਮਨੁੱਖ ਦੀ ਉਡਾਣ ਦੀ ਕਹਾਣੀ ਪਸੰਦ ਆਈ। ਸਰੀਰਦਾਨ ਬਾਰੇ ਮੁਲਾਕਾਤ ਬਹੁਤ ਪਸੰਦ ਆਈ। ਅਨਾਟਮੀ ਵਿਭਾਗਾਂ ਦੇ ਪਤੇ ਤੇ ਕਿਹੋ-ਜਿਹੀ ਬਾਡੀ ਦਾਨ ਕੀਤੀ ਜਾ ਸਕਦੀ ਹੈ, ਬਾਰੇ ਪੜ੍ਹਕੇ ਗਿਆਨ 'ਚ ਵਾਧਾ ਹੋਇਆ। ਹੇਮ ਰਾਜ ਸਟੈਨੋ ਜੀ ਦੀ ਲੇਖ ਲੜੀ ਨਾਲੋਂ ਤਾਂ ਭੂਤਾਂ ਵਾਲੀ ਹਵੇਲੀ ਨਾਵਲ ਜਾਂ ਦੇਵ ਪੁਰਸ਼ ਹਾਰ ਗਏ ਕਿਤਾਬ 'ਚੋਂ ਲੜੀਵਾਰ ਛਾਪਿਆ ਕਰੋ। ਹਿੱਲੇ ਦਿਮਾਗ ਵਰਗੀਆਂ ਬੇਸਿਰ-ਪੈਰ ਕਹਾਣੀਆਂ ਨਾ ਛਾਪਿਆ ਕਰੋ। ਤਤਕਰਾ ਟਾਈਟਲ ਪੇਜ ਤੇ ਦਿਆ ਕਰੋ ਤਾਂ ਕਿ ਲੋਕ ਬਾਹਰੋਂ ਹੀ ਦੇਖਕੇ ਖਰੀਦਣ।

*ਜਸਵੀਰ ਸਲਾਣਾ, ਪਿੰਡ ਤੇ ਡਾਕ. ਸਲਾਣਾ*

ਇਸ ਵਾਰ ਫਿਰ ਸੰਪਾਦਕੀ ਰਾਹੀਂ ਇਕ ਵਧੀਆ ਮਸਲਾ ਛੋਹਿਆ ਗਿਆ। ਜੇਕਰ ਅੱਜ ਦੀ ਸਿਆਸਤ ਉਪਰ ਫਿਰਕੂਪੁਣਾ ਭਾਰੂ ਹੋ ਰਿਹਾ ਹੈ ਤਾਂ ਇਸਦੇ ਕਾਫੀ ਹੱਦ ਤੱਕ ਲੋਕ ਆਪ ਹੀ ਜ਼ਿੰਮੇਵਾਰ ਹਨ। ਨਰਿੰਦਰ ਮੋਦੀ ਅਤੇ ਜੁਦੇਵ ਵਰਗੇ ਨੇਤਾ ਲੋਕਾਂ ਨੇ ਹੀ ਚੁਣਕੇ ਭੇਜੇ ਹਨ। 'ਸਾਡੀ ਨਵੀਂ ਮੁੰਡੀਹਰ ਕਿਸ ਰਸਤੇ 'ਤੇ' ਅਤੇ ਹੇਮ ਰਾਜ ਸਟੈਨੋ ਦਾ ਲੇਖ 'ਧਰਮਾਂ 'ਚ ਪਏ ਸਹੀ ਵਿਚਾਰਾਂ ਬਾਰੇ', ਇਸ ਅੰਕ ਦੀ ਵਧੀਆ ਪ੍ਰਾਪਤੀ ਸਨ। ਕਹਾਣੀ ਹਿੱਲੇ ਦਿਮਾਗ ਵਾਲਾ ਵੀ ਬਹੁਤ ਵਧੀਆ ਸੀ। ਅਸਗਰ ਅਲੀ ਦਾ ਫਿਰਕਾਪ੍ਰਸਤੀ ਬਾਰੇ ਲੇਖ ਵੀ ਲਾਜਵਾਬ ਸੀ। ਮਨਜੀਤ ਹਰਮਨ ਦੀ ਰਚਨਾ ਵਸੀਅਤ, ਸਰੀਰ ਦਾਨ ਵਰਗੇ ਮਹਾਨ ਕਾਰਜ ਕਰਨ ਲਈ ਪ੍ਰੇਰਿਤ ਕਰਦੀ ਸੀ। ਰਣਜੀਤ ਝਨੇਰ ਨੇ ਮਿੰਨੀ ਕਹਾਣੀ ਰਾਹੀਂ ਬਹੁਤ ਵੱਡੀ ਸਚਾਈ ਨੂੰ ਪੇਸ਼ ਕੀਤਾ। ਸਾਡਾ ਇਲਾਕੇ 'ਚ ਤਰਕਸ਼ੀਲਾਂ ਨੂੰ ਜ਼ਿਆਦਾ ਸਰਗਰਮੀਆਂ ਕਰਨੀਆਂ ਚਾਹੀਦੀਆਂ ਹਨ। ਸਾਡੇ ਸੁਝਾਓ ਤੇ ਗੌਰ ਜ਼ਰੂਰ ਕਰੋ।

*ਸਿਮਨਪ੍ਰੀਤ ਕੌਰ, ਹਰਮਨਜੀਤ ਸਿੰਘ, ਸੰਗੀਤਾ ਸੋਰੀਆ, ਬਲਜੀਤ ਕੌਰ, ਮੀਨਾ ਗੁਪਤਾ, ਸਰਦੂਲਗੜ੍ਹ।*

ਮੈਂ ਤਰਕਸ਼ੀਲ ਹੁਣੇ ਹੀ ਪੜ੍ਹਨਾ ਸ਼ੁਰੂ ਕੀਤਾ ਹੈ ਅਤੇ ਇਸਦੇ ਤਿੰਨ ਅੰਕ ਪੜ੍ਹੇ ਹਨ, ਜੋ ਮੈਨੂੰ ਬੇਹੱਦ ਪਸੰਦ ਆਏ। ਤਰਕਸ਼ੀਲ ਇੱਕ ਅਜਿਹੀ ਮਸ਼ਾਲ ਹੈ ਜੋ ਵਹਿਮਾਂ ਭਰਮਾਂ ਵਿੱਚ ਡੁੱਬੇ ਲੋਕਾਂ ਦਾ ਹਨ੍ਹੇਰਾ ਦੂਰ ਕਰਦੀ ਹੈ। ਪੇਂਡੂ ਅਤੇ ਦਲਿਤ ਲੋਕਾਂ ਨੂੰ ਇਸਦੀ ਵਧੇਰੇ ਲੋੜ ਹੈ ਕਿਉਂਕਿ ਉਹ ਵਹਿਮਾਂ ਭਰਮਾਂ ਦੇ ਵਧੇਰੇ ਸ਼ਿਕਾਰ ਹੁੰਦੇ ਹਨ।

*ਰਾਜਪਾਲ ਸਿੰਘ (ਰਾਜੂ) ਅਜੀਤ ਦਫਤਰ ਮਲੋਟ*

ਜਨਵਰੀ ਫਰਵਰੀ ਅੰਕ ਦੀ ਸੰਪਾਦਕੀ ਅਤੇ ਬਾਕੀ ਮੈਟਰ ਸਮੇਂ ਦੇ ਹਾਣ ਦਾ ਸੀ ਅਤੇ ਟਾਈਟਲ ਪੇਜ਼ ਦਾ ਗੈੱਟਅੱਪ ਵੀ ਨਵੇਂ ਵਰ੍ਹੇ ਦੀ ਆਮਦ 'ਤੇ ਢੁਕਵਾਂ ਸੀ। ਜਹਿਰਾਂ ਬਾਰੇ ਪ੍ਰੋ. ਸ਼ੁਭਪ੍ਰੇਮ ਜੀ ਦੀ ਚਿੰਤਾ ਵਾਜਿਬ ਵੀ ਹੈ ਅਤੇ ਅਮਲ ਕਰਨਯੋਗ ਵੀ। ਹੇਮਰਾਜ ਹੋਰਾਂ ਵੀ ਧਰਮ ਦੀ ਪੜਚੋਲ ਵਿੱਚ ਬੜੇ ਪਤੇ ਦੀਆਂ ਗੱਲਾਂ ਲਿਖੀਆਂ ਹਨ। ਭਾਵੇਂ ਤਰਕਸ਼ੀਲ ਕਿਸੇ ਸਰਗਰਮ ਸਿਆਸਤ ਵਿੱਚ ਹਿੱਸੇਦਾਰ ਨਹੀਂ ਫਿਰ ਵੀ ਸਾਨੂੰ ਚੰਗੇਰੀ ਰਾਜਨੀਤੀ ਅਤੇ ਵਧੀਆ ਰਾਜਨੀਤਿਕ ਪ੍ਰਬੰਧਾਂ ਲਈ ਲੋਕਾਂ ਨੂੰ ਚੇਤੰਨ ਕਰਨਾ ਚਾਹੀਦਾ ਹੈ।

*ਐਸ. ਐਸ. ਬੀਰ, ਬੀਰ ਖੁਰਦ (ਮਾਨਸਾ)*

## ਭਵਿੱਖਬਾਣੀ

ਵੱਡੇ ਸਿਆਸਤਦਾਨ ਦਾ ਪੁੱਤਰ ਚੋਣਾਂ ਵਿਚ ਹਾਰ ਚੁੱਕੇ ਆਪਣੇ ਪਿਤਾ ਨੂੰ ਆਖ ਰਿਹਾ ਸੀ, "ਪਾਪਾ ਜੀ ਆਪਾਂ ਉਨ੍ਹਾਂ ਸਾਧਾਂ ਨਾਲ ਗੱਲ ਤਾਂ ਕਰੀਏ ਜਿੰਨ੍ਹਾਂ ਨੇ ਆਪਾਂ ਤੋਂ ਮੋਟਾ ਚੜ੍ਹਾਵਾ ਲੈ ਕੇ ਭਵਿੱਖਬਾਣੀ ਕੀਤੀ ਸੀ ਕਿ ਤੁਹਾਨੂੰ ਕੋਈ ਹਰਾ ਨਹੀਂ ਸਕਦਾ।"

"ਪੁਤਰਾਂ ਇਨ੍ਹਾਂ ਸਾਧਾਂ ਨੇ ਤਾਂ ਸਾਰੇ ਚੋਣ ਲੜਨ ਵਾਲਿਆਂ ਤੋਂ ਮੋਟੇ ਚੜ੍ਹਾਵੇ ਲੈ ਕੇ ਜਿੱਤਣ ਦੀ ਭਵਿੱਖਬਾਣੀ ਕੀਤੀ ਹੋਊ।"

"ਪਾਪਾ ਜੀ ਇਨ੍ਹਾਂ ਦੇ ਪਰਦੇ ਫਾਸ਼ ਹੋਣੇ ਚਾਹੀਦੇ ਹਨ।" ਪੁੱਤਰ ਜਿਦ ਕਰ ਰਿਹਾ ਸੀ।

" ਪੁੱਤਰਾ ਜੇ ਇਨ੍ਹਾਂ ਦੇ ਪਰਦੇਫਾਸ਼ ਕੀਤੇ ਤਾਂ ਆਉਂਦੀ ਚੋਣ ਵੀ ਹਰਾ ਦੇਣਗੇ, ਕਿਉਂਕਿ ਇਨ੍ਹਾਂ ਦੇ ਦੁਆਲੇ ਅੰਧਵਿਸ਼ਵਾਸ਼ੀ ਲੋਕਾਂ ਦੀਆਂ ਭੀੜਾਂ ਜੁੜੀਆਂ ਹਨ। ਉਹ ਇਨ੍ਹਾਂ ਦੇ ਆਖੇ ਵੋਟ ਤਾਂ ਕੀ ਜਾਨ ਦੇਣ ਨੂੰ ਵੀ ਤਿਆਰ ਰਹਿੰਦੇ ਹਨ।"

"ਪਾਪਾ ਜੀ ਇਹਦਾ ਮਤਲਬ ਇਹ ਜਿਵੇਂ ਮਰਜ਼ੀ ਲੋਕਾਂ ਗੁੰਮਰਾਹ ਕਰੀ ਜਾਣ।" ਪੁੱਤਰ ਨੇ ਕਿਹਾ।

"ਜੇ ਪੁੱਤਰਾ ਤੈਨੂੰ ਲੋਕਾਂ ਨੂੰ ਰਾਹ ਪਾਉਣ ਦਾ ਜ਼ਿਆਦਾ ਫਿਕਰ ਹੈ ਤਾਂ ਸਿਆਸਤ ਛੱਡਕੇ ਤਰਕਸ਼ੀਲ ਬਣਜਾ, ਪਰ ਇਹ ਵੇਖ ਲੈ ਕਿ ਫਿਰ ਕੁਰਸੀ ਅਤੇ ਝੰਡੀ ਵਾਲੀ ਕਾਰ ਦੇ ਸੁਪਨੇ ਛੱਡਣੇ ਪੈਣਗੇ"

ਪੁੱਤਰ ਇਕਦਮ ਚੁੱਪ ਹੋ ਗਿਆ।

*ਅਮਰੀਕ ਸਿੰਘ ਤਲਵੰਡੀ, ਮੁੱਲਾਂਪੁਰ ਦਾਖਾ*

ਬਾਬਿਆਂ ਨੇ ਦੇਖੋ ਮਾਰੀਆਂ ਮਾਰਾਂ
ਮਹਿਲਾਂ ਜਿਹੇ ਡੇਰਿਆਂ ਵਿੱਚ ਏ. ਸੀ. ਕਾਰਾਂ





# ਕੁਝ ਵਿਚਾਰ, ਸਰਗਰਮੀਆਂ ਅਤੇ ਜਾਣਕਾਰੀਆਂ

## ਤਰਕਸ਼ੀਲ ਦੇ ਲੇਖਾਂ ਬਾਰੇ

ਮੈਂ ਹੇਮ ਰਾਜ ਦਾ ਜਨਵਰੀ, 2003 ਅੰਕ 'ਚ ਛਪਿਆ "ਅਰਥ-ਸ਼ਾਸ਼ਤਰ" ਬਾਰੇ ਮਾਅਰਕੇ ਦਾ ਲੇਖ ਅਤੇ ਅਗਲੇ ਅੰਕਾਂ ਵਿਚ "ਕੀ ਕਰਨਾ ਲੋੜੀਏ" ਅਤੇ "ਮਈ ਦਿਵਸ" ਦੇ ਇਤਿਹਾਸਕ ਪਿਛੋਕੜ ਬਾਰੇ ਦਲੀਲ-ਭਰਪੂਰ ਲਿਖੇ ਲੇਖ ਪੜ੍ਹੇ। ਇਹ ਸਾਰੇ ਲੇਖ ਸੱਚੀਓਂ ਹੀ ਵਿਚਾਰਾਂ ਨੂੰ ਝੰਜੋੜਾ ਦੇਣ ਵਾਲੇ ਸਨ। ਸਮਾਜਕ ਪ੍ਰਬੰਧ ਅਤੇ ਸਮਾਜ ਦੀਆਂ ਸਮੁੱਚੀਆਂ ਵਿਰੋਧਤਾਈਆਂ ਨੂੰ ਵਿਸਥਾਰ ਵਿਚ ਵਿਆਖਿਆ ਕਰਨ ਵਾਲੇ ਅਜਿਹੇ ਲੇਖ ਸਿਰਫ ਬਹੁਤ ਹੀ ਪਰਪੱਕ ਅਗਾਂਹਵਧੂ/ਪਰਿਵਤਰਨਵਾਦੀ ਮਨੁੱਖ ਹੀ ਲਿਖ ਸਕਦਾ।

ਅੱਛਾ, ਹੁਣ ਤੁਸੀਂ ਆਪਣੇ ਮਾਨਵਤਾਵਾਦੀ ਮੈਗਜ਼ੀਨ ਵਿਚ ਸਿਆਸੀ ਅਤੇ ਇਤਿਹਾਸਕ ਮਸਲਿਆਂ ਨੂੰ ਵੀ ਸ਼ਾਮਲ ਕਰ ਲਿਆ ਹੈ। ਬਹੁਤ ਅੱਛੇ, ਮੈਂ ਇਸਦੇ ਵਿਰੁੱਧ ਨਹੀਂ ਹੈ। ਪ੍ਰੰਤੂ ਸਿਆਸੀ ਤੌਰ ਤੇ ਕਹੀਏ ਤਾਂ ਇਨ੍ਹਾਂ ਵਿਚੋਂ ਕੁੱਝ ਮਸਲੇ ਬਹੁਤ ਵਾਦ-ਵਿਵਾਦ ਵਾਲੇ ਅਤੇ ਅਸੰਗਤੀ ਹੋ ਸਕਦੇ ਹਨ। ਐਪਰ, ਮੈਂ ਤੁਹਾਡੇ ਨੁਕਤਾ-ਨਿਗਾਹ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਭਾਵੇਂ ਕਿ "ਮਈ ਦਿਵਸ" ਦੇ ਮਸਲੇ 'ਤੇ ਮੈਂ ਥੋੜਾ ਜਿਹਾ ਵਖਰੇਵਾਂ ਰਖਦਾ ਹਾਂ।

"ਮਈ ਦਿਵਸ" ਨੂੰ ਮਨਾਉਣ ਵਾਲੇ ਬਹੁਤੇ ਲੋਕ ਅੱਜ ਕੱਲ ਉਸਦੀ ਅਸਲੀ ਭਾਵਨਾ ਵਿਚ ਨਹੀਂ ਮਨਾ ਰਹੇ..........।

ਅਸੀਂ ਜਾਣਦੇ ਹਾਂ ਕਿ ਧਰਮ 'ਚ ਵਿਸ਼ਵਾਸ਼ ਯਥਾਰਥਕ ਤੌਰ 'ਤੇ, ਖਾਸ ਕਰਕੇ ਸਮਾਜਕ ਅਤੇ ਸਿਆਸੀ ਮਸਲਿਆਂ ਬਾਰੇ, ਸੋਚਣ ਦੀ ਯੋਗਤਾ ਨੂੰ ਰੋਕਦੀ ਹੈ (ਜਿਵੇਂ ਕਿ ਹੇਮ ਰਾਜ ਨੇ ਆਪਣੇ ਪਹਿਲੇ ਲੇਖਾਂ ਅਤੇ ਹੁਣ ਵਾਲੇ ਧਰਮ ਬਾਰੇ ਸਾਡਾ ਦ੍ਰਿਸ਼ਟੀਕੋਣ ਅਤੇ ਵਤੀਰਾ ਵਿਚ ਲਿਖਿਆ ਹੈ)।

ਰਾਜਪਾਲ ਰਾਹੀਂ ਲਿਖਿਆ "ਡੇਰਿਆਂ ਤੇ ਵਧ ਰਹੀ ਭੀੜ ਦੇ ਕੁੱਝ ਕਾਰਣ" ਵੀ ਮਾਅਰਕੇ ਦਾ ਸੀ ਅਤੇ ਇਸਨੂੰ ਪੜ੍ਹਕੇ ਮੈਨੂੰ ਬਹੁਤ ਤਸੱਲੀ ਹੋਈ।....ਇਹ ਦੋਨੋਂ ਲੇਖਕ ਸੱਚਮੁੱਚ ਹੀ ਪ੍ਰਤਿਭਾਸ਼ੀਲ ਹਨ। ਜੇਕਰ ਲੋਕਾਂ ਦੀ ਕੋਈ ਯੂਨੀਵਰਸਿਟੀ ਹੈ ਤਾਂ ਉਸਨੂੰ ਇਨ੍ਹਾਂ ਦੋਨਾਂ ਲੇਖਕਾਂ ਨੂੰ ਪੀ.ਐਚ.ਡੀ. ਦੀ ਡਿਗਰੀ ਪ੍ਰਦਾਨ ਕਰਨੀ ਚਾਹੀਦੀ ਹੈ। ਮੇਰੀ ਇਸ ਗੱਲ ਨੂੰ ਫੋਕੀ ਉਸਤਤ ਨਾ ਸਮਝਣਾ ਕਿਉਂਕਿ ਮੈਂ ਇਉਂ ਕਰਨ ਵਿਚ ਯਕੀਨ ਨਹੀਂ ਕਰਦਾ। ਅਸਲ ਵਿਚ ਇਹ ਕੀਤੇ ਕੰਮ ਦੀ ਕੀਤੀ ਇਕ ਸੱਚੀ ਕਦਰ ਹੈ।

ਮੈਂ ਇਨ੍ਹਾਂ ਦੋਵਾਂ ਲੇਖਕਾਂ ਦੀ ਇਸ ਗੱਲ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਜੇਕਰ ਕਿਸੇ ਨੇ ਤਿੱਖੀ ਸਮਾਜਕ ਤਬਦੀਲੀ ਦੀ ਲਾਜ਼ਮੀ ਲੋੜ ਅਤੇ ਸੰਭਾਵਨਾ ਨੂੰ ਸਮਝਣਾ ਹੈ ਤਾਂ ਉਸਨੂੰ ਪਹਿਲਾਂ ਸਪਸ਼ਟ ਤੌਰ 'ਤੇ ਸੋਚਣ ਦੇ ਯੋਗ ਅਤੇ ਇਹ ਸਮਝਣ ਦੇ ਯੋਗ ਹੋਣਾ ਚਾਹੀਦਾ ਹੈ ਕਿ ਸਰਮਾਏਦਾਰੀ ਕਿਵੇਂ ਆਪਣਾ ਕੁਕਰਮ ਚਲਾ ਰਹੀ ਹੈ। ਇਹ ਹੀ ਇਕ ਅਜਿਹੀ ਚੀਜ਼ ਹੈ ਜਿਸਨੂੰ ਕਰਨ ਦੀ ਮਰਦ ਅਤੇ ਔਰਤਾਂ ਬਹੁਤ ਹੀ ਘੱਟ ਕਾਬਲ ਹਨ ਕਿਉਂਕਿ ਉਨ੍ਹਾਂ ਦੇ ਦਿਮਾਗ ਧਾਰਮਿਕ ਜਨੂੰਨ ਨੇ ਭਰੇ ਹੋਏ ਹਨ।

ਸ਼ੁਭ ਇਛਾਵਾਂ ਅਤੇ ਮਾਣ-ਮੱਤੇ ਸਤਿਕਾਰ ਸਹਿਤ,

*ਅਵਤਾਰ ਪਾਬਲਾ, ਇੰਗਲੈਂਡ*

## ਕੈਨੇਡਾ ਵਿੱਚ ਤਰਕਸ਼ੀਲਤਾ ਬਾਰੇ ਲੈਕਚਰ

ਬਰੈਂਪਟਨ - ਪੰਜਾਬੀ ਪ੍ਰੈਸ ਕਲੱਬ ਆਫ ਕੈਨੇਡਾ ਵੱਲੋਂ ਲਾ ਸੁਹਾਬ ਬੈਂਕੁਇਟ ਹਾਲ ਵਿੱਚ ਇੱਕ ਜਨਤਕ ਇਕੱਠ ਕੀਤਾ ਗਿਆ ਜਿਸ ਵਿੱਚ ਚਾਰ-ਪੰਜ ਸੌ ਦੇ ਕਰੀਬ ਲੋਕਾਂ ਨੇ ਭਾਗ ਲਿਆ। ਇਸ ਇਕੱਠ ਦੇ ਮੁੱਖ ਮਹਿਮਾਨ ਸ਼੍ਰੀ ਮੇਘ ਰਾਜ ਮਿੱਤਰ ਸਨ। ਸਮਾਗਮ ਦੀ ਸ਼ੁਰੂਆਤ 'ਨਗਾਰਾ' ਦੇ ਮੁੱਖ ਸੰਪਾਦਕ ਡਾ. ਸ਼ਾਰਦਾ ਨੇ ਆਏ ਲੋਕਾਂ ਨੂੰ ਜੀ ਆਇਆਂ ਕਹਿੰਦਿਆਂ ਕੀਤੀ। ਪੰਜ ਪਾਣੀ ਦੇ ਸੀਨੀਅਰ ਮੈਂਬਰ ਜੁਗਿੰਦਰ ਗਰੇਵਨੇ ਸਟੇਜ ਦੀ ਕਾਰਵਾਈ ਚਾਲੂ ਕੀਤੀ। ਸਭ ਤੋਂ ਪਹਿਲਾਂ ਪ੍ਰੈਸ ਕਲੱਬ ਦੇ ਕੋਆਰਡੀਨੇਟਰ ਜਸਪਾਲ ਸ਼ੇਤਰਾ ਨੂੰ ਸਟੇਜ ਤੇ ਬੁਲਾਇਆ ਗਿਆ। ਉਨ੍ਹਾਂ ਨੇ ਮੇਘ ਰਾਜ ਜੀ ਨੂੰ ਜੀ ਆਇਆਂ ਆਖਿਆ। ਫਿਰ ਟਰਾਂਟੋ ਟ੍ਰਿਬਿਊਨ ਦੇ ਡਾ. ਬਲਵਿੰਦਰ ਸਿੰਘ ਨੇ ਪ੍ਰੈਸ ਕਲੱਬ ਦੇ ਇਤਿਹਾਸ ਤੇ ਕਾਰਗੁਜ਼ਾਰੀ ਦੀ ਸੰਖੇਪ ਜਾਣਕਾਰੀ ਦਿੱਤੀ। ਉਨ੍ਹਾਂ ਤੋਂ ਬਾਅਦ ਗੁਰਦੀਸ਼ ਮਾਂਗਟ ਨੇ ਆਪਣੇ ਵਿਚਾਰ ਸਾਂਝੇ ਕੀਤੇ। ਮੇਘ ਰਾਜ ਮਿੱਤਰ ਨੇ ਪ੍ਰੈਸ ਕਲੱਬ ਦਾ ਧੰਨਵਾਦ ਕੀਤਾ ਕਿ ਉਹ ਲੋਕਾਂ ਨੂੰ ਅੰਧਵਿਸ਼ਵਾਸ਼ ਵਿਚੋਂ ਕੱਢਣ ਲਈ ਯਤਨਸ਼ੀਲ ਹੈ। ਫਿਰ ਇਕੱਠ ਦੇ ਮੁੱਖ ਮੁੱਦੇ ਕਿ ਤਰਕਸ਼ੀਲ ਕਿਸ ਤਰ੍ਹਾਂ ਲੋਕਾਂ ਦੇ ਵਹਿਮ-ਭਰਮ ਦੂਰ ਕਰਦੇ ਹਨ, ਬਾਰੇ ਆਪਣੇ ਭਾਸ਼ਨ ਦੌਰਾਨ ਭਰਪੂਰ ਜਾਣਕਾਰੀ ਦਿੱਤੀ। ਲੋਕਾਂ ਵੱਲੋਂ ਪੁੱਛੇ ਸਵਾਲਾਂ ਦੇ ਮੇਘ ਰਾਜ ਜੀ ਨੇ ਜਵਾਬ ਦਿੱਤੇ।

ਅੰਤ 'ਚ ਪੰਜਾਬੀ ਪ੍ਰੈਸ ਕਲੱਬ ਵੱਲੋਂ ਸਾਂਝ ਸਵੇਰਾਂ ਤੋਂ ਸੁਖਨਿੰਦਰ ਹੰਸਰਾ ਨੇ ਲੋਕਾਂ ਤੇ ਮੇਘ ਰਾਜ਼ ਦਾ ਧੰਨਵਾਦ ਕੀਤਾ ਅਤੇ ਲਾਸੁਹਾਬ ਬੈਂਕੁਇਟ ਹਾਲ ਦੇ ਮਾਲਕ ਮਨਜੀਤ ਸਿੰਘ ਭੋਂਦੀ ਦਾ ਵੀ ਧੰਨਵਾਦ ਕੀਤਾ।

*ਰਿਪੋਰਟ : ਅਮਿਤ ਬਰਨਾਲਾ*

## ਬਰਤਾਨੀਆ ਦੇ 1 ਕਰੋੜ 17 ਲੱਖ ਲੋਕ ਧਰਮ ਵਿੱਚ ਯਕੀਨ ਨਹੀਂ ਰਖਦੇ

ਬਰਤਾਨੀਆ ਦੀ 2001 ਦੀ ਮਰਦਮਸ਼ੁਮਾਰੀ ਮੁਤਾਬਕ 52,091,916 ਲੋਕਾਂ ਵਿਚੋ 71.75 ਪ੍ਰਤੀਸ਼ਤ ਈਸਾਈ, 0.97 ਪ੍ਰਤੀਸ਼ਤ ਬੋਧੀ, 1.0 ਪ੍ਰਤੀਸ਼ਤ ਹਿੰਦੂ, 0.50 ਪ੍ਰਤੀਸ਼ਤ ਯਹੂਦੀ, 2.97 ਪ੍ਰਤੀਸ਼ਤ ਮੁਸਲਿਮ, 0.63 ਪ੍ਰਤੀਸ਼ਤ ਸਿੱਖ ਅਤੇ ਹੋਰ ਧਰਮਾਂ ਦੇ ਲੋਕ 0.29 ਪ੍ਰਤੀਸ਼ਤ ਹਨ। ਪਰ ਦਿਲਚੱਸਪ ਗੱਲ ਇਹ ਵੀ ਸਾਹਮਣੇ ਆਈ ਹੈ ਕਿ 19.81 ਪ੍ਰਤੀਸ਼ਤ ਲੋਕਾਂ ਨੇ ਸਾਫ ਕਿਹਾ ਕਿ ਉਹ ਕਿਸੇ ਧਰਮ ਵਿਚ ਯਕੀਨ ਨਹੀਂ ਕਰਦੇ ਇਸ ਤੋਂ ਬਿਨਾਂ 7.71 ਪ੍ਰਤੀਸ਼ਤ ਲੋਕਾਂ ਨੇ ਧਰਮ ਵਾਲਾ ਖਾਨਾ ਭਰਿਆ ਹੀ ਨਹੀਂ। ਅਗਰ ਇਹਨਾਂ ਦੋਵਾਂ ਖਾਨਿਆਂ ਦਾ ਜੋੜ ਕੀਤਾ ਜਾਵੇ ਤਾਂ 22.52 ਪ੍ਰਤੀਸ਼ਤ ਬਣਦਾ ਹੈ। ਇਹਦਾ ਮਤਲਬ ਹੈ ਕਿ ਬ੍ਰਿਟੇਨ ਦੇ 11,719,925 ਲੋਕ ਕਿਸੇ ਧਰਮ ਵਿਚ ਯਕੀਨ ਨਹੀਂ ਕਰਦੇ।

*ਹਰੀਸ਼ ਮਲਹੋਤਰਾ ਬਰਮਿੰਘਮ*

ਪੁਸਤਕ ਜਾਣ-ਪਛਾਣ

## ਅਜੋਕਾ ਸਭਿਆਚਾਰ ਬੇਨਕਾਬ

**ਕੀਮਤ - 30 ਰੁਪਏ**

**ਪ੍ਰਕਾਸ਼ਨ - ਤਰਕ ਭਾਰਤੀ ਪ੍ਰਕਾਸ਼ਨ**

ਡਾ. ਅਜੀਤਪਾਲ ਸਿੰਘ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ। ਇਸ ਪੁਸਤਕ ਤੋਂ ਪਹਿਲਾਂ ਉਹ ਚਾਰ ਪੁਸਤਕਾਂ ਪ੍ਰਕਾਸ਼ਿਤ ਕਰਵਾ ਚੁੱਕੇ ਹਨ। ਪਹਿਲਾਂ ਛਪ ਚੁੱਕੀਆਂ ਪੁਸਤਕਾਂ ਦੇ ਵਿਸ਼ੇ ਆਮ ਲੋਕਾਂ ਅੰਦਰ ਸਾਧਾਰਨ ਬੀਮਾਰੀਆਂ ਤੋਂ ਲੈ ਕੇ ਗੰਭੀਰ ਰੋਗਾਂ ਤੱਕ ਦੀ ਜਾਣਕਾਰੀ ਨਾਲ ਸਬੰਧਤ ਹਨ। ਬੀਮਾਰੀਆਂ ਦੇ ਲੱਛਣਾਂ ਤੋਂ ਲੈ ਕੇ ਉਨ੍ਹਾਂ ਦੇ ਇਲਾਜ ਤੱਕ ਦੀ ਜਾਣਕਾਰੀ ਦੇ ਕੇ ਡਾ. ਅਜੀਤਪਾਲ ਨੇ ਲੱਖਾਂ ਨਹੀਂ ਤਾਂ ਹਜ਼ਾਰਾਂ ਲੋਕਾਂ ਨੂੰ ਜ਼ਰੂਰ ਅਨੇਕ ਬੇਲੋੜੀਆਂ ਉਲਝਣਾਂ ਤੇ ਲੋਭੀ ਡਾਕਟਰਾਂ ਦੇ ਚੁੰਗਲ 'ਚ ਫਸਣ ਤੋਂ ਬਚਾਇਆ ਹੈ। ਇਹ ਕਾਰਜ ਜ਼ਰੂਰੀ ਵੀ ਤੇ ਮਹੱਤਵਪੂਰਨ ਵੀ।

ਹਥਲੀ ਪੁਸਤਕ ਮੂਲ ਰੂਪ ਵਿਚ ਸਮਾਜਕ, ਸਭਿਆਚਾਰਕ, ਰਾਜਨੀਤਿਕ ਤੇ ਆਰਥਕ ਸਮੱਸਿਆਵਾਂ ਬਾਰੇ ਲਿਖੇ ਲੇਖਾਂ ਦਾ ਸੰਗ੍ਰਹਿ ਹੈ। ਭਾਵੇਂ ਇਸਦਾ ਸਿਰਲੇਖ "ਅਜੋਕਾ ਸਭਿਆਚਾਰ ਬੇਨਕਾਬ" ਹੈ, ਪਰ ਇਨ੍ਹਾਂ ਸਾਰੇ ਲੇਖਾਂ ਦਾ ਕੇਂਦਰ ਰਾਜਨੀਤਿਕ ਸਮੱਸਿਆਵਾਂ ਹਨ। ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਜਿਹੋ-ਜਿਹਾ ਵੀ ਸਮਾਜ ਅੱਜ ਤੱਕ ਸਿਰਜਿਆ ਗਿਆ ਹੈ ਉਸ ਦੀ ਬਣਤਰ ਦੇ ਦੋ ਹੀ ਮੂਲ ਕਾਰਨ ਹਨ। ਪਹਿਲਾ ਰਾਜ-ਸੱਤਾ ਉਤੇ ਕਾਬਜ਼ ਸ਼੍ਰੇਣੀਆਂ (ਚਾਹੇ ਉਹ ਰਾਜੇ-ਮਹਾਰਾਜੇ ਹੋਣ ਜਾਂ ਲੋਕਤੰਤਰ ਦੇ ਨਾਂ ਨੂੰ ਢਾਲ ਬਣਾਕੇ ਰਾਜ ਹਥਿਆਉਣ ਵਾਲੀਆਂ ਰਾਜਸੀ ਪਾਰਟੀਆਂ) ਦੇ ਆਪਣੇ ਹਿਤ ਤੇ ਦੂਜਾ ਆਮ ਲੋਕਾਂ ਦੀ ਮੂਲ ਸਮੱਸਿਆਵਾਂ। ਪੁਰਾਣੇ ਸਮੇਂ ਵਿੱਚ ਇਨ੍ਹਾਂ ਦੋਏਂ ਕਾਰਨਾਂ ਦੀ ਆਮ ਲੋਕਾਂ ਨੂੰ ਅਨਪੜ੍ਹਤਾ ਤੇ ਰਾਜੇ-ਰਾਣਿਆਂ ਤੇ ਜਗੀਰਦਾਰਾਂ ਦੀ ਰਾਜ-ਸ਼ਕਤੀ ਦਾ ਪਤਾ ਨਹੀਂ ਸੀ ਕਿ ਉਨ੍ਹਾਂ ਦੀਆਂ ਮੂਲ ਸਮੱਸਿਆਵਾਂ ਤੇ ਦੁੱਖਾਂ ਦੇ ਇਹ ਦੋ ਕਾਰਨ ਹਨ। ਉਨ੍ਹਾਂ ਪਿੱਛੋਂ ਦੋ ਸਦੀਆਂ ਤੋਂ ਭਾਰਤ ਦੇ ਲੋਕ ਅੰਗਰੇਜ਼ਾਂ ਦੀ ਗੁਲਾਮੀ ਅਧੀਨ ਇਨ੍ਹਾਂ ਕਾਰਨਾਂ ਨੂੰ ਸਮਝਣ ਤੋਂ ਅਸਮਰਥ ਰਹੇ ਹਨ। ਪਰ ਅਜ਼ਾਦੀ ਮਗਰੋਂ ਹਾਲਾਤ ਬਦਲ ਚੁੱਕੇ ਹਨ। ਇਤਿਹਾਸਕ ਕਾਰਨਾਂ ਕਰਕੇ ਲੋਕ ਚੇਤੰਨ ਹੋਏ ਹਨ।

ਭਾਰਤ ਦਾ ਵਰਤਮਾਨ ਰਾਜਸੀ ਢਾਂਚਾ ਕਹਿਣ ਨੂੰ ਤਾਂ ਲੋਕਤੰਤਰੀ ਤੇ ਲੋਕ-ਹਿਤੈਸ਼ੀ ਹੈ, ਪਰ ਇਦਾ ਮੂਲ ਖਾਸਾ ਲੋਕ-ਵਿਰੋਧੀ ਹੈ। ਇਸ ਦਾ ਪ੍ਰਤੱਖ ਪ੍ਰਮਾਣ ਇਹੋ ਹੈ ਕਿ ਅੱਧੀ ਸਦੀ ਤੋਂ ਪੰਜ-ਛੇ ਸਾਲ ਵਧੇਰੇ ਬੀਤਣ ਤੇ ਬਾਵਜੂਦ ਭਾਰਤੀ ਸਮਾਜ ਹਰ ਨਵੇਂ ਦਿਨ ਵਧੇਰੇ ਗੁੰਝਲਦਾਰ ਸਮੱਸਿਆਵਾਂ ਵਿਚ ਉਲਝਦਾ ਜਾ ਰਿਹਾ ਹੈ। ਕੋਈ ਵੀ ਮਸਲਾ ਅਜਿਹਾ ਨਹੀਂ ਜਿਹੜਾ ਮਾੜਾ-ਮੋਟਾ ਸੁਲਝ ਰਿਹਾ ਹੋਵੇ। ਇਹਦੇ ਕਾਰਨ ਉਹੋ (ਦੋ) ਹਨ ਜਿਹਨਾਂ ਦਾ ਸ਼ੁਰੂ ਵਿਚ ਜ਼ਿਕਰ ਕੀਤਾ ਹੈ।

ਡਾਕਟਰ ਅਜੀਤਪਾਲ ਸਿੰਘ ਨੇ ਸਿੱਧੇ ਸਾਦੇ ਸ਼ਬਦਾਂ ਵਿਚ ਆਮ ਲੋਕਾਂ ਨੂੰ ਉਨ੍ਹਾਂ ਦੇ ਸਭਿਆਚਾਰ ਤੇ ਸਮਾਜਿਕ ਸਮੱਸਿਆਵਾਂ ਬਾਰੇ ਸਮਝਾਉਣ ਦਾ ਯਤਨ ਕੀਤਾ ਹੈ। ਇਨ੍ਹਾਂ ਨੂੰ ਸਮਝੇ ਬਿਨਾਂ ਲੋਕ ਵਧੇਰੇ ਸਮੱਸਿਆਵਾਂ ਵਿਚ ਉਲਝਦੇ ਜਾਣਗੇ। ਪਰ ਜੇਕਰ ਉਹ ਆਪਣੇ ਦੁੱਖਾਂ, ਮਸ਼ਕਲਾਂ, ਮੁਸੀਬਤਾਂ ਦੇ ਕਾਰਨ ਸਮਝ ਲੈਣਗੇ ਤਾਂ ਸੱਤਾਧਾਰੀ ਸ਼੍ਰੇਣੀਆਂ ਦੇ ਹਥਕੰਡੇ ਸਮਝਕੇ ਉਨ੍ਹਾਂ ਨੂੰ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਮਜ਼ਬੂਰ ਕਰ ਸਕਣਗੇ। ਇਹੋ ਇਕ ਰਾਹ ਹੈ ਜੋ ਲੋਕਾਂ ਦੇ ਭਵਿੱਖ ਨੂੰ ਆਸ਼ਾਵਾਦੀ ਬਣਾ ਸਕਦਾ ਹੈ। ਇਸ ਲਈ ਇਸ ਪੁਸਤਕ ਵਿਚ ਦਿੱਤੀ ਜਾਣਕਾਰੀ ਲੋਕ-ਹਿਤੈਸ਼ੀ ਹੈ ਜਿਸ ਕਾਰਨ ਵੱਧ ਤੋਂ ਵੱਧ ਪਾਠਕਾਂ ਤੱਕ ਪਹੁੰਚਣੀ ਜ਼ਰੂਰੀ ਹੈ।

ਆਸ ਹੈ ਪਾਠਕ, ਲੇਖਕ ਦੀ ਜਾਣਕਾਰੀ ਨੂੰ ਸਮਝਕੇ ਆਪਣੇ ਭਵਿੱਖ ਲਈ ਸੇਧ ਨਿਸ਼ਚਿਤ ਕਰ ਸਕਣਗੇ।

*ਪਦਮ ਸ੍ਰੀ ਪ੍ਰੋ. ਗੁਰਦਿਆਲ ਸਿੰਘ*
*ਗਿਆਨ-ਪੀਠ ਅਵਾਰਡੀ, ਜੈਤੋ*

## ਕੁੰਭ ਮੌਕੇ ਗੰਗਾ ਦਾ ਪਾਣੀ ਰੋਗਾਣੂਆਂ ਨਾਲ ਬੁਰੀ ਤਰ੍ਹਾਂ ਦੂਸ਼ਿਤ

*ਆਉਣ ਵਾਲੇ ਅਰਧ ਕੁੰਭ ਮੇਲੇ ਦੌਰਾਨ ਗੰਗਾ ਵਿੱਚ ਚੁਭੀ ਮਾਰ ਕੇ ਪਾਪ ਧੋਣ ਵਾਲਿਆਂ ਲਈ ਸੂਚਨਾ ਹੈ ਕਿ ਹਰਦਵਾਰ ਅਤੇ ਰਿਸ਼ੀਕੇਸ਼ ਵਿੱਚ ਕੋਲੀਫਾਰਮ ਬੈਕਟੀਰੀਆ ਦੀ ਮਾਤਰਾ ਬਹੁਤ ਜਿਆਦਾ ਹੈ। ਉਤਰਾਂਚਲ ਪੌਲੂਸ਼ਨ ਕੰਟਰੋਲ ਬੋਰਡ ਦੁਆਰਾ ਹਰਦਵਾਰ ਅਤੇ ਰਿਸ਼ੀਕੇਸ਼ ਨੇੜਿਓਂ ਛੇ ਜਗ੍ਹਾ ਤੋਂ ਲਏ ਗਏ ਨਮੂਨਿਆਂ ਅਨੁਸਾਰ ਇਹਨਾਂ ਥਾਵਾਂ ਉਤੇ ਕੋਲੀਫਾਰਮ ਰੋਗਾਣੂਆਂ ਦੀ ਮਾਤਰਾ ਨਹਾਉਣ ਲਈ ਸੁਰਖਿਅਤ ਹੱਦ ਤੋਂ ਬਹੁਤ ਜਿਆਦਾ ਹੈ। ਕੋਲੀਫਾਰਮ ਬੈਕਟੀਰੀਆ ਅੰਤੜੀਆਂ ਵਿੱਚ ਦਾਖਲ ਹੋਕੇ ਟੱਟੀਆਂ, ਵੱਟ ਪੈਣੇ ਅਤੇ ਪੇਟ ਦੀ ਹੋਰ ਬਿਮਾਰੀਆਂ ਪੈਦਾ ਕਰਦਾ ਹੈ। ਕਦੇ ਕਦੇ ਗੁਰਦਿਆਂ ਵਿੱਚ ਵੀ ਗੰਭੀਰ ਖਰਾਬੀ ਹੋ ਜਾਂਦੀ ਹੈ।*

*ਰਿਪੋਰਟ ਅਨੁਸਾਰ ਹਰ ਕੀ ਪੌੜੀ ਵਿਖੇ ਇਹਨਾਂ ਰੋਗਾਣੂਆਂ ਦੀ ਗਿਣਤੀ 3000 ਪ੍ਰਤੀ 100 ਮਿਲੀਲਿਟਰ ਸੀ ਜਦ ਕਿ ਨਹਾਉਣ ਲਈ ਵੀ ਇਹ ਗਿਣਤੀ 500 ਤੋਂ ਵੱਧ ਨਹੀਂ ਹੋਣੀ ਚਾਹੀਦੀ। ਜਦ ਕਿ ਰਿਸ਼ੀਕੇਸ਼ ਵਿਚਲੇ ਤ੍ਰਿਵੈਣੀ ਘਾਟ ਅਤੇ ਲਛਮਣ ਝੂਲਾ ਜਿਹੇ ਸਥਾਨਾਂ 'ਤੇ ਇਹ ਮਾਤਰਾ ਕ੍ਰਮਵਾਰ 1600 ਅਤੇ 900 ਪ੍ਰਤੀ ਸੌ ਮਿਲੀਲਿਟਰ ਸੀ। ਇਸ ਤਰ੍ਹਾਂ ਇਹਨਾਂ ਸਾਰੇ ਸਥਾਨਾਂ ਉਤੇ ਹੀ ਇਹ ਨਹਾਉਣ ਲਈ ਸੁਰਖਿਅਤ ਹੱਦ ਤੋਂ ਹੁਣੇ ਹੀ ਬਹੁਤ ਵੱਧ ਹਨ ਜਦ ਕਿ ਅਰਧ ਕੁੰਭ ਦੌਰਾਨ ਜਦ ਲੱਖਾਂ ਲੋਕ ਇਸ ਵਿੱਚ ਨਹਾਉਣਗੇ ਤਾਂ ਇਹ ਪ੍ਰਦੂਸ਼ਣ ਕਈ ਗੁਣਾਂ ਵਧ ਜਾਵੇਗਾ। ਵਰਨਣਯੋਗ ਹੈ ਕਿ ਅਰਧ ਕੁੰਭ 14 ਜਨਵਰੀ ਤੋਂ 14 ਮਈ ਤੱਕ ਚਲੇਗਾ ਜਿਸ ਦੌਰਾਨ 12 ਕਥਿਤ ਸ਼ੁਭ ਮੌਕਿਆਂ 'ਤੇ 60 ਲੱਖ ਅੰਧਵਿਸ਼ਵਾਸੀ ਲੋਕਾਂ ਦੇ ਗੰਗਾ ਇਸ਼ਨਾਨ ਕਰਨ ਦੀ ਸੰਭਾਵਨਾ ਹੈ।*



### ਲਾਈਫ਼ ਮੈਂਬਰਸ਼ਿਪ

779. ਅੰਤਰਪ੍ਰੀਤ ਸਿੰਘ S/O ਡਾ.ਐਮ.ਐਸ.ਧਾਲੀਵਾਲ
ਹਾਊਸ ਨੰਬਰ B5/1760, ਸਾਹਮਣੇ ਟਿਊਬਵੈਲ ਨੰ.7,
ਜੰਡਾਵਾਲਾ ਰੋਡ, ਬਰਨਾਲਾ

780. ਸੁਰਿੰਦਰ ਸਿੰਘ S/O ਕਾਮਰੇਡ ਭਾਗ ਸਿੰਘ
V.P.O. ਨੌਰਾ, ਜ਼ਿਲਾ ਨਵਾਂ ਸ਼ਹਿਰ 144508

781. ਅਨਰੂਪ ਕੌਰ ਅਟਵਾਲ ਪੁੱਤਰੀ ਸ਼੍ਰੀ ਸੁਰਜੀਤ ਸਿੰਘ ਢੇਰ
V.P.O. ਢੇਰ, ਤਹਿਸੀਲ ਆਨੰਦਪੁਰ ਸਾਹਿਬ, ਜ਼ਿਲਾ ਰੋਪੜ

782. ਡਾ. ਬਲਵੰਤ ਸਿੰਘ ਸਿੱਧੂ
2-D, ਮੈਡੀਕਲ ਕੈਂਪਸ, ਨੇੜੇ ਰਜਿੰਦਰਾ ਹਸਪਤਾਲ,
ਜਗਦੀਸ਼ ਮਾਰਗ, ਪਟਿਆਲਾ

783. ਸੁਰਜੀਤ ਸਿੰਘ ਗਿੱਲ S/O ਸੰਤ ਸਿੰਘ
ਪਿੰਡ ਮੰਡਵਾਲਾ, ਡਾਕਖਾਨਾ ਧੂੜਕੋਟ, ਤਹਿ. ਤੇ ਜਿਲਾ ਫਰੀਦਕੋਟ

784. ਨੈਬ ਸਿੰਘ ਬਰਾੜ S/O ਮੁਕੰਦ ਸਿੰਘ
V.P.O ਧੂੜਕੋਟ ਵਾਇਆ ਢੁੱਡੀ, ਤਹਿ ਤੇ ਜਿਲਾ ਫਰੀਦਕੋਟ

785. ਪਰਮਜੀਤ ਸਿੰਘ ਗਿੱਲ S/O ਮਹਿੰਦਰ ਸਿੰਘ
ਹੇਮਕੁੰਡ ਕੋਲਡ ਸਟੋਰਜ਼ ਪ੍ਰਾਈਵੇਟ ਲਿਮਟਿਡ
V.P.O: ਡਾਲਾ, ਜਿਲਾ ਮੋਗਾ।

786. ਬਲਵਿੰਦਰ ਸਿੰਘ ਜੇ.ਈ.(PSEB) S/O ਜਰਨੈਲ ਸਿੰਘ
V.P.O. ਧੂੜਕੋਟ ਨੇੜੇ ਢੁੱਡੀ, ਜਿਲਾ ਫਰੀਦਕੋਟ

787. ਸਰਦੂਲ ਸਿੰਘ ਬਰਾੜ ਨੰਬਰਦਾਰ
V.P.O ਧੂੜਕੋਟ, ਨੇੜੇ ਢੁੱਡੀ, ਤਹਿ.ਤੇ ਜ਼ਿਲਾ ਫਰੀਦਕੋਟ

788. ਮੰਦਰ ਸਿੰਘ S/O ਬਚਿੱਤਰ ਸਿੰਘ
V.P.O ਧੂੜਕੋਟ, ਨੇੜੇ ਢੁੱਡੀ, ਤਹਿ.ਤੇ ਜ਼ਿਲਾ ਫਰੀਦਕੋਟ

### ਵਿਆਹ ਸਬੰਧੀ ਇਸ਼ਤਿਹਾਰ

ਇੱਕ ਲੈਬਾਰਟਰੀ ਟੈਕਨੀਸ਼ੀਅਨ ਦਾ ਡਿਪਲੋਮਾ ਹੋਲਡਰ ਅਤੇ ਇਹੀ ਕੰਮ ਕਰ ਰਹੇ ਨੌਜਵਾਨ, ਉਮਰ 25 ਸਾਲ, ਕੱਦ ਪੰਜ ਫੁੱਟ ਨੌਂ ਇੰਚ ਅਤੇ ਵਿਦਿਅਕ ਯੋਗਤਾ +2 ਪਾਸ ਲਈ ਕੰਨਿਆ ਦੀ ਲੋੜ ਹੈ। ਵਿਆਹ ਧਾਰਮਿਕ ਰਸਮਾਂ ਅਤੇ ਦਹੇਜ ਤੋਂ ਬਿਨਾ। ਤਰਕਸ਼ੀਲ ਵਿਚਾਰ ਦੇ ਪ੍ਰੀਵਾਰ ਨੂੰ ਪਹਿਲ ਦਿੱਤੀ ਜਾਵੇਗੀ।

ਸੰਪਰਕ ਪਤਾ: ਹਰਭਜਨ ਸਿੰਘ,
ਫੋਨ ਨੰ : 0161-2858821

2. ਵਰ ਦੀ ਲੋੜ

ਇਕ ਲੜਕੀ, ਉਮਰ 28 ਸਾਲ, ਕੱਦ ਪੰਜ ਫੁੱਟ ਚਾਰ ਇੰਚ, ਅਕਾਦਮਿਕ ਯੋਗਤਾ ਐਮ.ਏ.ਪੰਜਾਬੀ, ਐਮ.ਐਸ.(ਆਈ.ਟੀ.), ਪ੍ਰਾਈਵੇਟ ਸਰਵਿਸ ਕਰ ਰਹੀ, ਲਈ ਅਗਾਂਹਵਧੂ ਵਿਚਾਰਾਂ ਵਾਲੇ ਨੌਜਵਾਨ ਵਰ ਦੀ ਲੋੜ ਹੈ।

ਸੰਪਰਕ ਪਤਾ : ਹਰਿੰਦਰਪਾਲ,
ਫੋਨ ਨੰ : 01886-240440

### ਮੈਗਜ਼ੀਨ ਸਹਾਇਤਾ

1. ਰਮੇਸ਼ ਕੁਮਾਰ ਹਿੰਦੀ ਅਧਿਆਪਕ ਸ.ਮਿ.ਸਕੂਲ ਸਦਰਪੁਰਾ, ਪਟਿਆਲਾ ਵੱਲੋਂ ਪੋਤਰੀ ਦੇ ਜਨਮ ਦਿਨ ਤੇ 200
2. ਗੁਰਪ੍ਰੀਤ ਸਿੰਘ S/O ਅਜੀਤ ਸਿੰਘ ਗਿੱਲ V.P.O. ਭਦੌੜ, ਵੱਲੋਂ ਕੈਨੇਡਾ ਜਾਣ ਤੇ ਖੁਸ਼ੀ ਵਿੱਚ 200
3. ਸਤਿਨਾਮ ਜੱਜ S/O ਜੋਗਿੰਦਰ ਸਿੰਘ ਰਾਹੀਂ ਸਤਿਨਾਮ ਸਿੰਘ ਪਿੰਡ ਨਵਾਂ ਤੰਦੋਲ, ਤਹਿਸੀਲ ਬਾਬਾ ਬਕਾਲਾ 100

### ਇਕਾਈ ਸੰਗਰੂਰ ਵੱਲੋਂ ਵਰਕਸ਼ਾਪ ਦਾ ਆਯੋਜਨ

ਇਕਾਈ ਵੱਲੋਂ 6 ਫਰਵਰੀ ਨੂੰ ਸਰਕਾਰੀ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ 'ਬੱਚਿਆਂ ਦੇ ਵਰਤਾਓ ਦੇ ਮਨੋਵਿਗਿਆਨਕ ਕਾਰਣ ਅਤੇ ਸੇਧ' ਵਿਸ਼ੇ 'ਤੇ ਮਾਪਿਆਂ ਨੂੰ ਸਿਖਿਅਤ ਕਰਨ ਲਈ ਇੱਕ ਰੋਜ਼ਾ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਇਸ ਵਰਕਸ਼ਾਪ ਦੇ ਮੁੱਖ ਬੁਲਾਰੇ ਗੋਬਿੰਦਰ ਸਿੰਘ ਲੈਕਚਰਾਰ ਡਾਇਟ ਸੰਗਰੂਰ ਨੇ ਬੱਚਿਆਂ ਦੀਆਂ ਭਾਵਨਾਵਾਂ ਨੂੰ ਰਚਨਾਤਮਿਕ ਬਨਾਉਣ ਲਈ ਸੇਧ ਦਿੱਤੀ। ਅਤੇ ਬਾਲ ਮਨੋਵਿਗਿਆਨ ਦਾ ਵਿਸ਼ਲੇਸ਼ਣ ਪੇਸ਼ ਕੀਤਾ। ਉਨ੍ਹਾਂ ਬੱਚਿਆਂ ਨੂੰ ਸੈਕਸ ਸਿਖਿਆ ਦੀ ਗਿਆਨਆਤਮਿਕ ਜਾਣਕਾਰੀ ਬਾਰੇ ਵੀ ਚਾਨਣਾ ਪਾਇਆ। ਇਸ ਮੌਕੇ ਡਾ. ਅਵਤਾਰ ਸਿੰਘ ਢੀਂਡਸਾ ਨੇ ਬੱਚਿਆਂ ਅੰਦਰ ਸਵੈਮਾਣ, ਆਜਾਦ ਸੋਚ, ਆਤਮ ਵਿਸ਼ਵਾਸ ਅਤੇ ਦ੍ਰਿੜਤਾ ਆਦਿ ਗੁਣ ਪੈਦਾ ਕਰਨ ਲਈ ਮਾਪਿਆਂ ਨੂੰ ਸਮਝਾਉਂਦਿਆਂ ਕਿਹਾ ਕਿ ਬੱਚਿਆਂ ਉਤੇ ਜ਼ੁੰਮੇਵਾਰੀ ਪਾਉਣੀ ਚਾਹੀਦੀ ਹੈ ਅਤੇ ਉਹਨਾਂ ਨਾਲ ਦੋਸਤਾਨਾ ਸਬੰਧ ਬਨਾਉਣੇ ਚਾਹੀਦੇ ਹਨ। ਇਕਾਈ ਸੰਗਰੂਰ ਦੇ ਜਥੇਬੰਦਕ ਮੁਖੀ ਮਾ. ਪਰਮਵੇਦ ਨੇ ਸੋਸਾਇਟੀ ਕੋਲ ਆਏ ਬਹੁਤ ਸਾਰੇ ਕੇਸਾਂ ਬਾਰੇ ਤਜਰਬਾ ਸਾਂਝਾ ਕਰਦਿਆਂ ਕਿਹਾ ਕਿ ਕਸਰਾਂ, ਮਾਨਸਿਕ ਗੁੰਝਲਾਂ ਅਤੇ ਸੈਕਸ ਸਮੱਸਿਆਵਾਂ ਵਾਲੇ ਕੇਸਾਂ ਨੂੰ ਮਨੋਵਿਗਿਆਨਕ ਢੰਗ ਨਾਲ ਠੀਕ ਕੀਤਾ ਜਾ ਸਕਦਾ ਹੈ। ਜੋਨ ਜਥੇਬੰਦਕ ਮੁਖੀ ਬਲਬੀਰ ਚੰਦ ਲੌਂਗੋਵਾਲ ਨੇ ਕਿਹਾ ਕਿ ਮਾਪਿਆਂ ਨੂੰ ਬੱਚਿਆਂ ਨੂੰ ਵਿਅਕਤੀਵਾਦੀ ਬਨਾਉਣ ਦੀ ਥਾਂ ਸਮਾਜ ਨਾਲ ਜੋੜਨ ਅਤੇ ਮੀਡੀਆ ਉਤੇ ਹੋ ਰਹੇ ਗਲਤ ਪ੍ਰਦਰਸ਼ਨ ਬਾਰੇ ਉਨ੍ਹਾਂ ਦਾ ਮਾਰਗ ਦਰਸ਼ਨ ਕਰਨਾ ਚਾਹੀਦਾ ਹੈ।

ਵਰਕਸ਼ਾਪ ਦਾ ਸਵਾਲ ਜਵਾਬ ਦਾ ਸੈਸ਼ਨ ਬੜਾ ਦਿਲਚਸਪ ਅਤੇ ਸਿਖਿਆਦਾਇਕ ਰਿਹਾ। ਇਸ ਮੌਕੇ ਇਕਾਈ ਲੌਂਗੋਵਾਲ ਦੇ ਪ੍ਰਧਾਨ ਰਣਜੀਤ ਸਿੰਘ, ਡੈਮੋਕ੍ਰੇਟਿਕ ਇੰਪਲਾਈਜ਼ ਫਰੰਟ ਦੇ ਸੂਬਾ ਸਕੱਤਰ ਸਵਰਨਜੀਤ ਸਿੰਘ, ਪੰਜਾਬ ਰੈਡੀਕਲ ਸਟੂਡੈਂਟਸ ਯੂਨੀਅਨ ਦੇ ਆਗੂ ਹਰਬੰਸ ਸੋਨੂੰ, ਡਾ. ਸੁਖਚਰਨਜੀਤ ਸਿੰਘ, ਨਵਦੀਪ ਮਾਨ ਆਦਿ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ। ਪੰਜਾਬ ਰੈਡੀਕਲ ਸਟੂਡੈਂਟਸ ਯੂਨੀਅਨ ਦੀ ਸੰਗੀਤ ਮੰਡਲੀ ਅਤੇ ਅਮਰੀਕ ਗਾਗਾ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਸੋਸਾਇਟੀ ਦੇ ਸੀਨੀਅਰ ਮੈਂਬਰ ਡਾ. ਅਮਰਜੀਤ ਸਿੰਘ ਨੇ ਵਰਕਸ਼ਾਪ ਵਿੱਚ ਹਾਜ਼ਰੀਨ ਨੂੰ ਜੀ ਆਇਆਂ ਕਿਹਾ ਅਤੇ ਪ੍ਰੋ. ਜਗਦੇਵ ਸਿੰਘ ਨੇ ਆਏ ਸੱਜਣਾਂ ਦਾ ਧੰਨਵਾਦ ਕੀਤਾ।

*ਪਰਮ ਵੇਦ*

98142-87200

ਜਿਲਦ ਨੰ: 3 ਰਜਿ: ਨੰ: PUNPUN/2002/5393 ਅੰਕ ਨੰ:1

## 2-3-4 ਅਪ੍ਰੈਲ ਨੂੰ ਬਠਿੰਡਾ ਵਿਖੇ ਤਰਕਸ਼ੀਲ ਜਥੇਬੰਦੀਆਂ ਦੀ ਕੁੱਲ ਹਿੰਦ ਕਾਨਫਰੰਸ

ਭਾਰਤ ਦੇ ਲੋਕਾਂ ਨੂੰ ਪਿਛਲੇ ਕੁਝ ਸਾਲਾਂ ਤੋਂ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਉੱਤੇ ਖਤਰਨਾਕ ਨਵੇਂ ਰੁਝਾਨਾਂ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਭਾਰਤੀ ਜਨਤਾ ਪਾਰਟੀ ਅਤੇ ਉਸਦੀ ਡੋਰ ਖਿੱਚਣ ਵਾਲੀ ਆਰ. ਐਸ. ਐਸ. ਭਾਰਤੀ ਰਾਜ ਦੇ ਮਾੜੇ ਮੋਟੇ ਧਰਮ ਨਿਰਪੱਖ ਹੋਣ ਦੇ ਤੱਤ ਨੂੰ ਵੀ ਖਤਮ ਕਰਨ ਅਤੇ ਸਭਿਆਚਾਰਕ ਰਾਸ਼ਟਰਵਾਦ ਦੇ ਨਾਂ ਥੱਲੇ ਆਪਣੇ ਫਾਸ਼ੀ ਏਜੰਡੇ ਨੂੰ ਲਾਗੂ ਕਰਨ ਲਈ ਅੱਡੀ ਚੋਟੀ ਦਾ ਜੋਰ ਲਗਾ ਰਹੀ ਹੈ। ਰੇਡੀਓ ਅਤੇ ਟੈਲੀਵੀਜ਼ਨ ਰਾਹੀਂ ਹਿੰਦੂਤਵ ਦਾ ਏਜੰਡਾ ਲਾਗੂ ਕੀਤਾ ਜਾ ਰਿਹਾ ਹੈ। ਵਿਦਿਆ ਅਤੇ ਵਿਦਿਅਕ ਸੰਸਥਾਵਾਂ ਦਾ ਭੰਗਵਾਂਕਰਨ ਕੀਤਾ ਜਾ ਰਿਹਾ ਹੈ ਜਿਸ ਤਹਿਤ ਵਿਦਿਅਕ ਅਦਾਰਿਆਂ ਵਿੱਚ ਜੋਤਿਸ਼ ਦੀਆਂ ਚੇਅਰਾਂ ਖੋਲ੍ਹਣਾ, ਅੰਧਵਿਸ਼ਵਾਸ ਦਾ ਪ੍ਰਚਾਰ ਪਾਸਾਰ ਕਰਨਾ ਅਤੇ ਇਤਿਹਾਸ ਦਾ ਮਿਥਿਹਾਸੀ ਕਰਨ ਕੀਤਾ ਜਾ ਰਿਹਾ ਹੈ। ਸਰਕਾਰੀ ਸਰਪ੍ਰਸਤੀ ਹੇਠ ਫਿਰਕੂ ਸੰਗਠਨ ਵੱਧ-ਫੁੱਲ ਰਹੇ ਹਨ। ਇਹ ਚੈਲਿੰਜ ਜਿੰਨਾਂ ਵਿਆਪਕ ਅਤੇ ਤਬਾਹਕਰੂ ਹੈ ਇਸ ਦੇ ਮੁਕਾਬਲੇ ਅਜੇ ਤਰਕਸ਼ੀਲ, ਮਾਨਵਵਾਦੀ, ਨਾਸਤਿਕ, ਧਰਮ ਨਿਰਪੱਖ ਸ਼ਕਤੀਆਂ ਖਿੰਡੀਆਂ-ਪੁੰਡੀਆਂ ਹਨ।

ਅਜਿਹੀ ਹਾਲਤ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਮਹਿਸੂਸ ਕਰਦੀ ਹੈ ਕਿ ਉਸਨੂੰ ਆਪਣੀ ਬਣਦੀ ਇਤਿਹਾਸਕ ਜੁੰਮੇਵਾਰੀ ਸਮਝਣੀ ਚਾਹੀਦੀ ਹੈ ਅਤੇ ਅਜਿਹੀਆਂ ਸਾਰੀਆਂ ਦੇਸ਼ ਪੱਧਰੀ ਜਥੇਬੰਦੀਆਂ ਨਾਲ ਸਿਰ ਜੋੜ ਕੇ ਬੈਠਣਾ ਚਾਹੀਦਾ ਹੈ। ਮੌਜੂਦਾ ਸਭਿਆਚਾਰਕ ਹਮਲੇ ਨੂੰ ਸਮਝਣ ਅਤੇ ਪਛਾੜਣ ਲਈ ਕੌਮੀ ਪੱਧਰ ਉੱਤੇ ਤਾਲਮੇਲ ਅਤੇ ਏਕਾ ਜਰੂਰੀ ਲੋੜ ਹੈ।

ਇਸਦੇ ਲਈ ਕੌਮੀ ਪੱਧਰ ਦੀ ਜਥੇਬੰਦੀ 'ਫੈਡਰੇਸ਼ਨ ਆਫ਼ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨਜ਼' (FIRA) ਕਾਰਜਸ਼ੀਲ ਹੋ ਚੁੱਕੀ ਹੈ। ਪਰ ਅਜੇ ਬਹੁਤ ਕੁੱਝ ਕਰਨਾ ਬਾਕੀ ਹੈ। ਤਰਕਸ਼ੀਲ ਵਿਚਾਰਧਾਰਾ ਵਾਲੀਆਂ ਬਹੁਤ ਸਾਰੀਆਂ ਜਥੇਬੰਦੀਆਂ ਅਜੇ FIRA ਤੋਂ ਬਾਹਰ ਹਨ ਜਿੰਨਾਂ ਨੂੰ ਆਪਸ ਵਿੱਚ ਨੇੜੇ ਲਿਆਉਣਾ ਸਮੇਂ ਦੀ ਲੋੜ ਹੈ। ਤਾਂ ਜੋ ਇੱਕ-ਦੂਜੇ ਨਾਲ ਆਪਣੇ ਤਜਰਬੇ ਸਾਂਝੇ ਕਰਦੇ ਹੋਏ ਭਾਰਤ ਪੱਧਰ ਦੀਆਂ ਸਾਂਝੀਆਂ ਕਾਰਵਾਈਆਂ ਕੀਤੀਆਂ ਜਾ ਸਕਣ।

ਸੋ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾਉਣ ਲਈ FIRA ਦੀ ਪੰਜਵੀਂ ਕਾਨਫਰੰਸ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ 2-3-4 ਅਪ੍ਰੈਲ 2004 ਨੂੰ ਬਠਿੰਡਾ ਵਿਖੇ ਕਰਵਾਈ ਜਾ ਰਹੀ ਹੈ। ਜਿਸ ਵਿੱਚ ਸਾਰੇ ਭਾਰਤ ਤੋਂ 50 ਤੋਂ ਵੱਧ ਜਥੇਬੰਦੀਆਂ ਭਾਗ ਲੈ ਰਹੀਆਂ ਹਨ। ਇਸ ਕਾਨਫਰੰਸ ਦੇ ਮੁੱਖ ਏਜੰਡੇ ਇਹ ਹੋਣਗੇ :-

1. ਧਾਰਮਿਕ ਕੱਟੜਪੁਣੇ ਦਾ ਚੈਲਿੰਜ ਅਤੇ ਸਾਡੇ ਕੰਮ।
2. ਕੌਮੀ ਪੱਧਰ ਉੱਤੇ ਆਪਸੀ ਤਾਲਮੇਲ ਨੂੰ ਮਜਬੂਤ ਅਤੇ ਵਿਆਪਕ ਕਰਨਾ।
3. ਅਪਸੀ ਤਜਰਬੇ ਅਤੇ ਵਿਚਾਰ ਸਾਂਝੇ ਕਰਨਾ।
4. ਮੌਕੇ ਉੱਤੇ ਹੋਰ ਵੀ ਏਜੰਡੇ ਕਾਨਫਰੰਸ ਕਮੇਟੀ ਦੁਆਰਾ ਵਿਚਾਰੇ ਜਾ ਸਕਦੇ ਹਨ।

ਇਸ ਕਾਨਫਰੰਸ ਲਈ ਟੀਚਰਜ਼ ਹੋਮ ਬਠਿੰਡਾ ਅਤੇ ਭਾਨਾ ਮੱਲ ਟਰੱਸਟ ਬਠਿੰਡਾ ਬੁੱਕ ਕਰਵਾਏ ਗਏ ਹਨ। ਇਸ ਕਾਨਫਰੰਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਹਰ ਇਕਾਈ 2 ਨੁਮਾਇੰਦੇ ਭੇਜ ਸਕਦੀ ਹੈ। ਇਸ ਕਾਨਫਰੰਸ ਦੀ ਤਿਆਰੀ ਵਿੱਚ ਸਭ ਨੂੰ ਸਹਿਯੋਗ ਲਈ ਸੱਦਾ ਹੈ।

ਸੰਪਰਕ ਲਈ ਫੋਨ ਨੰਬਰ :-

1. ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ 01679-241466
2. ਭੂਰਾ ਸਿੰਘ, ਮੁਖੀ ਜਥੇਬੰਦਕ ਵਿਭਾਗ 0164-2768277
3. ਬਲਵਿੰਦਰ ਬਰਨਾਲਾ, ਮੁਖੀ ਕੌਮੀ ਅਤੇ ਕੌਮਾਂਤਰੀ ਤਾਲਮੇਲ ਵਿਭਾਗ 01679-232122

If undelivered please return to :

Tarksheel

Tarksheel Bhawan, Tarksheel Chowk,
Sanghera Bye Pass,
BARNALA-148 101

BOOK POST
(Printed Matter)

To